ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ ॥

*—ਗੁਰੂ ਗ੍ਰੰਥ ਸਾਹਿਬ (ਪੰਨਾ 1244)*

# ਬਿਖੁ ਮਹਿ ਅੰਮ੍ਰਿਤੁ


ਲੇਖਕ

ਸਿਰਦਾਰ ਕਪੂਰ ਸਿੰਘ

*ਸਾਬਕਾ ਆਈ. ਸੀ. ਐਸ.*

ਆਨਰੇਰੀ-ਸੰਪਾਦਕ

*ਬਲਦੇਵ ਸਿੰਘ*



*Mob.: 98117 91111 ◈98114 91111

ਧਾਰਮਿਕ ਪੁਸਤਕਾਂ ਤੇ ਬਾਬਾ ਜੀ ਦੇ ਰੁਮਾਲ ਸਾਹਿਬ ਦਾ ਨਿਵੇਕਲਾ ਸ਼ੋਅਰੂਮ

**ਭਾਈ ਚਤਰ ਸਿੰਘ ਐਂਡ ਕੋ.**

ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)

* ਡੀ-118, ਫਤਿਹ ਨਗਰ, ਜੇਲ ਰੋਡ, ਨਵੀ ਦਿੱਲੀ-18

(ਨਜਦੀਕ ਗੁਰਦੁਆਰਾ ਛੋਟੇ ਸਾਹਿਬਜ਼ਾਦੇ ਸਾਹਿਬ ਜੀ)

◈1687 ਕੂਚਾ ਜੱਟ ਮਲ, ਦਰੀਬਾ ਕਲਾਂ, ਦਿੱਲੀ-6

# Bikh Meh Amrit

by

Sirdar Kapur Singh *I.C.S. M.P. (Formerly)*

(1909-1986)

ਪਹਿਲੀ ਐਡੀਸ਼ਨ-ਫਰਵਰੀ 2001

ਮੁੱਲ : 40-00

ਪ੍ਰਕਾਸ਼ਕ:-

ਬਲਦੇਵ ਸਿੰਘ

58, ਇੰਡਸਟਰੀਅਲ ਕੰਪਲੈਕਸ

ਗੋਇੰਦਵਾਲ ਸਾਹਿਬ

ਅੰਮ੍ਰਿਤਸਰ

(ਪੰਜਾਬ)

*ਛਾਪਕ : ਜ਼ੀਵਨ ਪ੍ਰਿੰਟਰਜ਼ ਅੰਮ੍ਰਿਤਸਰ। ਫੋਨ : 705003*

# ਤਤਕਰਾ


| | | |
|---|---|---|
| 1. | ਭੂਮਿਕਾ | 4 |
| 2. | ਬਿਖੁ ਮਹਿ ਅੰਮ੍ਰਿਤੁ | 5 |
| 3. | ਸਿੱਖ ਹੋਮਲੈਂਡ ਦੀ ਰੂਪ ਰੇਖਾ | 26 |
| 4. | ਸਿੱਖਾਂ ਨਾਲ ਵਿਸਾਹ-ਘਾਤ | 27 |
| 5. | ਸ੍ਰ. ਦਰਸ਼ਨ ਸਿੰਘ ਫੇਰੂਮਾਨ ਦੀ ਸ਼ਹਾਦਤ | 39 |
| 6. | ਪੰਜਾਬ ਦਾ ਬਟਵਾਰਾ ਤੇ ਸਿੱਖ ਨੇਤਾ | 47 |
| 7. | ਹਿੰਦੂ ਸਿੱਖ ਏਕਤਾ ਜਿੰਦਾਬਾਦ | 54 |
| 8. | ਅਨੰਦਪੁਰ ਸਾਹਿਬ ਦਾ ਮਤਾ | 62 |
| 9. | ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ | 64 |




ਨੋਟ- ਬਿਖੁ ਮਹਿ ਅੰਮ੍ਰਿਤੁ ਦੀ ਰਚਨਾ ਤੇ ਵਿਚਾਰਾਂ ਦੇ ਨਾਲ ਪ੍ਰਕਾਸ਼ਕ ਦਾ ਸਹਿਮਤ ਹੋਣਾ ਜਰੂਰੀ ਨਹੀਂ ਹੈ

# ਭੂਮਿਕਾ

ਸੰਨ 1925 ਦੇ ਲਗਭਗ, ਪੰਜਾਬੀ ਮੁਸਲਮਾਨ ਨੀਤੀਵਾਨ, ਸਰ ਫਜ਼ਲ ਹੁਸੈਨ ਨੇ ਇਕ ਗੁਪਤ ਕਿਤਾਬਚਾ, ਕੇਵਲ ਚੋਣਵੇਂ ਮੁਸਲਮਾਨਾਂ ਦੇ ਪੜ੍ਹਨ ਵਿਚਾਰਨ ਲਈ, ਲਿਖਿਆ ਸੀ ਜਿਸ ਵਿਚ ਇਹ ਸ਼ਬਦ ਅੰਕਤ ਸਨ:

***"ਹਿੰਦੂ ਬੜਾ ਦੂਰਦਰਸ਼ਕ ਹੈ, ਆਉਣ ਵਾਲੀ ਸਥਿਤੀ ਨੂੰ ਬਹੁਤ ਸਮਾਂ ਪਹਿਲਾਂ ਹੀ ਭਾਂਪ ਲੈਂਦਾ ਹੈ ਅਤੇ ਉਸ ਅਨੁਸਾਰ ਉਪਾਏ ਸੋਚ ਰੱਖਦਾ ਹੈ। ਮੁਸਲਮਾਨ, ਜਦੋਂ ਕੋਈ ਸਥਿਤੀ ਸਿਰ ਉਪਰ ਆ ਜਾਵੇ ਤਾਂ ਚੌਕੰਨਾ ਹੋ ਜਾਂਦਾ ਹੈ ਅਤੇ ਉਸ ਨਾਲ ਸਿੱਝਣ ਦਾ ਰਾਹ ਢੂੰਡਦਾ ਹੈ। ਪਰ ਸਿੱਖ, ਜਿਤਨਾ ਚਿਰ ਵੇਲਾ ਲੰਘ ਨ ਜਾਵੇ, ਨਾ ਕੁਝ ਸੋਚਦਾ ਹੈ ਅਤੇ ਨਾ ਕਿਸੇ ਸੋਚਵਾਨ ਦੀ ਗੱਲ ਸੁਣਦਾ ਹੈ। ਫੜ੍ਹਾਂ ਮਾਰੀ ਜਾਂਦਾ ਹੈ ਅਤੇ ਦਮਗਜੇ, ਫੋਕੇ ਦਮਗਜੇ ਮਾਰਨ ਵਾਲੇ ਹੀ ਸਿੱਖਾਂ ਵਿਚ ਪ੍ਰਧਾਨ ਹਨ।"***

ਅੱਜ ਅੱਧੀ ਸਦੀ ਬੀਤਣ ਉਪਰੰਤ, ਕੀ, ਅਸੀਂ ਸਿੱਖ, ਇਹ ਕਹਿ ਸਕਦੇ ਹਾਂ ਕਿ ਸਰ ਫਜ਼ਲ ਹੁਸੈਨ ਨੇ ਜੋ ਕਿਹਾ ਸੀ ਉਹ ਐਵੇਂ ਅਤਕਥਨੀ ਸੀ?

ਹੁਣ ਵੀਹਵੀਂ ਸਦੀ ਦੇ ਅੰਤਮ ਚਰਣ ਸਿਰ ਉਤੇ ਆ ਪੁੱਜੇ ਹਨ। ਸੰਸਾਰ ਵਿਚ ਅਨੇਕਪੱਖੀ ਇਨਕਲਾਬ ਵਾਪਰ ਚੁੱਕੇ ਹਨ ਅਤੇ ਬੁਨਿਆਦੀ ਸੰਘਰਸ਼, ਅਮੀਰਾਂ ਤੇ ਗਰੀਬਾਂ ਦਾ, ਅਦ੍ਰਿਸ਼ਟ ਸੰਸਾਰ ਨੂੰ ਮੰਨਣ ਵਾਲਿਆਂ ਅਤੇ ਕੇਵਲ ਦ੍ਰਿਸ਼ਟਮਾਨ, ਵਿਨਾਸ਼ਵਾਨ ਸੰਸਾਰ ਨੂੰ ਹੀ ਸੱਚ ਕਰ੍ਕੇ ਜਾਨਣ ਵਾਲਿਆਂ ਦਾ, ਧਰਮੀਆਂ ਤੇ ਅਧਰਮੀਆਂ ਦਾ ਅੰਤਮ ਫੈਸਲਾ ਹੋਣ ਵਾਲਾ ਹੈ, ਜਿਸ ਫੈਸਲੇ ਵਿਚ ਅਪਣਾ ਯੋਗ ਹਿੱਸਾ ਪਾਉਣ ਲਈ, ਸੰਸਾਰ ਭਰ ਦੀਆਂ ਕੌਮਾਂ ਤੇ ਜਾਤੀਆਂ ਸੰਗਠਤ ਹੋ ਕੇ ਰਾਜਸੀ ਰੂਪ-ਨਾਮ ਪ੍ਰਾਪਤ ਕਰ ਚੁੱਕੀਆਂ ਹਨ। ਕੁਝ ਉਂਗਲਾਂ 'ਤੇ ਗਿਣੀਆਂ ਜਾਣ ਵਾਲੀਆਂ, ਤਾਰੀਖੀ ਗੌਰਵ ਦੀਆਂ ਮਾਲਿਕ ਜਾਤੀਆਂ, ਜਿਵੇਂ ਕਿ ਸਿੱਖ, ਪਖਤੂਨ ਆਦਿ ਹੀ ਅਜੇ ਤਕ ਬੇਘਰ ਅਤੇ ਯੋਗ ਰਾਜਸੀ ਪਦ-ਪਦਵੀ ਤੋਂ ਵੰਚਿਤ ਰਹੇ ਹੋਏ ਹਨ।

ਇਸ ਪਿਛੋਕੜ ਵਿਚ ਸਿਰਦਾਰ ਕਪੂਰ ਸਿੰਘ ਦਾ ਇਹ ਲੇਖ ਸਿੱਖ ਸੋਚਵਾਨਾਂ ਤੇ ਬੁੱਧੀਵਾਨਾਂ ਵਿਚ ਵਿਚਾਰ-ਵਿਮਰਸ਼ ਦਾ ਵਸੀਲਾ ਬਣ ਸਕਦਾ ਹੈ। ਇਸ ਲਈ ਇਸ ਨੂੰ ਪ੍ਰਕਾਸ਼ਤ ਕਰਨਾ ਤੇ ਪਰਸਾਰਤ ਕਰਨਾ ਨਾ ਕੇਵਲ ਪੰਥਕ ਹਿੱਤਾਂ ਵਿਚ ਹੀ ਹੈ, ਸਗੋਂ ਸਾਰੇ ਸੰਸਾਰ ਤੇ ਮਨੁੱਖ ਜਾਤੀ ਦੇ ਲਾਭ ਵਿਚ ਵੀ ਹੈ।

**ਗੁਰਮੀਤ ਸਿੰਘ,** *ਬੀ.ਏ., ਐਲ.ਐਲ.ਬੀ.*

**ਮੁਕਤਸਰ** *ਐਡਵੋਕੇਟ, ਐਕਸ-ਮਨਿਸਟਰ, ਪੰਜਾਬ*

# ਬਿਖੁ ਮਹਿ ਅੰਮ੍ਰਿਤੁ

ਕੁਝ ਦਿਨ ਹੋਏ, ਅਸੰਬਲੀ ਦੀਆਂ ਚੋਣਾਂ ਵਿਚ "ਪੰਥਿਕ" ਉਮੀਦਵਾਰਾਂ ਦੀ ਭਾਰੀ ਹਾਰ ਤੋਂ ਛਿੱਥੇ ਪੈ ਕੇ, ਜੱਥੇਦਾਰ ਜੀਵਨ ਸਿੰਘ ਉਮਰਾਨੰਗਲ ਨੇ ਬਿਆਨ ਦਿੱਤਾ ਸੀ ਕਿ "ਹੁਣ ਅਸੀਂ ਪੂਰੀ ਖ਼ੁਦਮੁਖ਼ਤਾਰੀ ਵਾਲਾ ਸੂਬਾ ਲੈਣਾ ਹੈ"। "ਸੂਬਾ" ਕੀ ਹੁੰਦਾ ਹੈ ਅਤੇ ਹਿੰਦ ਦੇ ਪ੍ਰਚਲਤ ਵਿਧਾਨ ਦੀ ਸ਼ਬਦਾਵਲੀ ਅਨੁਸਾਰ "ਸੂਬਾ" ਤੇ ਪ੍ਰਦੇਸ਼ ਅਥਵਾ 'ਸਟੇਟ' ਵਿਚ ਕੀ ਅੰਤਰ ਹੈ ਅਤੇ "ਪੂਰੀ ਖ਼ੁਦਮੁਖ਼ਤਾਰੀ" ਦੇ ਕੀ ਅਰਥ ਹਨ ਅਤੇ ਇਹ ਭਾਰਤ ਦੇ ਵਿਧਾਨ ਅਨੁਸਾਰ ਮੰਗੀ ਵੀ ਜਾ ਸਕਦੀ ਹੈ ਕਿ ਨਹੀਂ, ਇਹ ਬਹਿਸ ਮੈਂ ਸਿੱਖਾਂ ਦੇ ਬੱਚੇ ਸਕਿਆਂ ਨਾਲ ਛੇੜਨ ਦਾ ਕੋਈ ਲਾਭ ਨਹੀਂ ਸਮਝਦਾ, ਪਰ ਪੰਥ ਦੇ ਹਿਤੂ ਅਤੇ ਧਰਮ ਦਾ ਝੰਡਾ ਚੁੱਕਣ ਦੀ ਇੱਛਾ ਵਾਲੇ; ਜਿਹੜੇ ਸਿੱਖ ਦਬਕੇ ਹੋਏ ਯਾ ਦੜ-ਵੱਟੀ ਆਪਣੇ ਘਰਾਂ ਵਿਚ, ਚੰਗੇ ਸਮੇਂ ਦੀ ਉਡੀਕ ਕਰ ਰਹੇ ਹਨ, ਉਨ੍ਹਾਂ ਨਾਲ "ਸੂਬਾਈ ਖ਼ੁਦਮੁਖ਼ਤਾਰੀ" ਯਾ "ਪੂਰੀ ਸੂਬਾਈ ਖ਼ੁਦਮੁਖ਼ਤਾਰੀ" ਬਾਬਤ ਵਿਚਾਰਾਂ ਦੀ ਸਾਂਝ ਕਰਨਾ ਚਾਹੁੰਦਾ ਹਾਂ, ਤਾਂ ਜੁ ਜਿਸ ਵੇਲੇ ਤਕ ਬੁਰਛਾਗਰਦੀ ਤੇ ਮਹਿਖੇਸੁਰ ਰੁਚੀਆਂ ਦੀ ਪੰਥ ਦੀ ਸਿਆਸਤ ਵਿਚ ਪ੍ਰਧਾਨਤਾ ਹੈ, ਉਸ ਸਮੇਂ ਦੇ ਅੰਦਰ-ਅੰਦਰ ਹੀ, ਕਿਤੇ ਸਾਡੇ ਜਰਨੈਲ ਜੱਥੇਦਾਰ ਖਾਲਸਾ ਪੰਥ ਦੀ ਅਜੀਤ ਸ਼ਕਤੀ ਨੂੰ ਮੂੜ੍ਹ-ਮੱਤ ਤੇ ਮੰਦ-ਭਾਵਨਾ ਦੇ ਦਰਿਆ ਵਿਚ ਨਾ ਰੁੜ੍ਹਵਾ ਦੇਣ, ਜਿਵੇਂ ਜਰਨੈਲ ਤੇਜਾ ਸਿੰਘ ਤੇ ਲਾਲ ਸਿੰਘ ਨੇ ਚੋਣਵੀਆਂ ਸਿੱਖ ਰਜਮਟਾਂ ਨੂੰ ਸੰਨ 1845 ਵਿਚ, ਸਤੁਲੁਜ ਵਿਚ ਡੋਬ ਕੇ ਮਾਰ ਮੁਕਾਇਆ ਸੀ।

ਹੁਣ ਅਪ੍ਰੈਲ ਦੇ ਦੂਜੇ ਹਫਤੇ ਸ੍ਰੀ ਫਤਹਿ ਸਿੰਘ (ਸੰਤ) ਦੇ ਲੈ-ਪਾਲਿਕ ਫਰਜ਼ੰਦ, ਜੱਥੇਦਾਰ ਮੋਹਣ ਸਿੰਘ 'ਤੁੜ' ਦਾ ਬਿਆਨ ਛਪਿਆ ਹੈ ਕਿ, "ਪੰਜਾਬੀ ਸੂਬਾ ਜੋ ਹੁਣ ਪ੍ਰਾਪਤ ਹੋ ਚੁੱਕਾ ਹੈ, ਇਹੋ ਪੰਥ ਦੀ ਆਖ਼ਰੀ ਮੰਗ ਹੈ, ਹੋਰ ਕੋਈ ਸਿਆਸੀ ਨਿਸ਼ਾਨਾ ਅਸਾਡਾ ਨਹੀਂ ਹੈ।"

ਜੇ ਅੰਤਮ ਸਿਆਸੀ ਨਿਸ਼ਾਨੇ ਦੀ ਪ੍ਰਾਪਤੀ "ਪੰਥ" ਕਰ ਚੁਕਾ ਹੈ ਤਾਂ "ਸੰਤ ਬਾਬਾ" ਜੀ, ਆਪਣੀ ਭੈਰਵ-ਮੰਡਲੀ ਸਮੇਤ, ਸ਼੍ਰੋਮਣੀ ਅਕਾਲੀ ਦਲ ਦੀ ਲਾਸ਼ ਉੱਤੇ ਕਿਸ ਆਸ਼ੇ ਦੀ ਪੂਰਤੀ ਲਈ, ਪਿਛਲੇ ਦਸਾਂ ਸਾਲਾਂ ਤੋਂ ਮੁਖਾਲਫਾਨਾ ਕਬਜ਼ਾ ਕਰੀ ਬੈਠੇ ਰਹੇ ਹਨ?

"ਅਕਾਲੀ ਦਲ" "ਪੰਥ ਦੀ ਸਿਆਸਤ", ਸ੍ਰੀ ਅਕਾਲ ਤਖ਼ਤ ਰੂਬਰੂ

"ਅਰਦਾਸੇ"। "ਸਿੱਖਾਂ ਦੇ ਹੱਕ ਹਕੂਕ", "ਸ਼ਹੀਦੀ ਮੋਰਚੇ" ਇਹਨਾਂ ਨਾਅਰਿਆਂ ਤੇ ਅਡੰਬਰਾਂ ਦੇ ਪਰਦਿਆਂ ਪਿੱਛੇ, ਬੇ-ਸਮਝੀ, ਮਨਮੁਖਤਾ, ਨਿੱਜੀ ਲਾਭ, ਧੜੇ ਦੀ ਪ੍ਰਧਾਨਤਾ, ਭਰਾ-ਮਾਰੂ ਧ੍ਰੋਖੇ, ਵਿਸ਼ਵਾਸਘਾਤ, ਅਲਪ-ਬੁੱਧੀ ਨੀਤੀਆਂ ਤੇ ਨਿਗੂਣੇ ਸੁਆਰਥਾਂ ਦੀ ਸਿਧੀ ਲਈ ਸਾਜ਼ਸ਼ਾਂ ਤੇ ਖੜਯੰਤ੍ਰ, ਬਸ ਇਹੋ ਰਾਜਨੀਤੀ ਤੇ ਕੁਟਲਨੀਤੀ ਅਸਾਂ, ਪਿਛਲੇ ਦਸਾਂ-ਬਾਰ੍ਹਾਂ ਸਾਲਾਂ ਤੋਂ ਖਾਸ ਕਰਕੇ, ਅਪਣਾ ਰੱਖੀ ਹੈ, ਅਤੇ ਗੁਰੂ ਦੇ ਇਸ ਮਹਾਂਵਾਕ ਨੂੰ ਅਸਾਂ ਭੁਲਾ ਛੱਡਿਆ ਹੈ ਕਿ ਜ਼ਹਿਰ ਵਿਚ ਅੰਮ੍ਰਿਤ ਘੋਲਣ ਨਾਲ ਬਿਖ ਸੁਧਾ ਨਹੀਂ ਬਣ ਜਾਂਦਾ:

***"ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ॥"***

ਆਓ, (1) ਪੰਥ ਦਾ ਸਿਆਸੀ ਨਿਸ਼ਾਨਾ ਕੀ ਮਿਥਿਆ ਜਾ ਚੁਕਾ ਹੈ ਅਤੇ ਕੀ ਹੋਣਾ ਚਾਹੀਏ? (2) ਪੰਜਾਬੀ ਸੂਬਾ ਜਾਂ ਸੂਬਾਈ ਖੁਦਮੁਖਤਾਰੀ ਦੀ ਪ੍ਰਾਪਤੀ ਨਾਲ ਇਹ ਨਿਸ਼ਾਨਾ ਪੂਰਾ ਹੁੰਦਾ ਹੈ ਕਿ ਨਹੀਂ? (3) ਸ਼੍ਰੋਮਣੀ ਅਕਾਲੀ ਦਲ ਅਤੇ ਸੰਤ ਅਕਾਲੀ ਦਲ ਵਿਚ ਕੀ ਭੇਦ ਹੈ? ਇਹਨਾਂ ਤਿੰਨਾਂ ਮੁਢਲੇ ਸੁਆਲਾਂ ਉਤੇ ਪਕਸ਼ੀ-ਦ੍ਰਿਸ਼ਟੀ ਅਥਵਾ ਉਡਦੀ ਨਜ਼ਰ ਮਾਰੀਏ, ਤਾਂ ਜੁ ਸਿੱਖਾਂ ਦੀ ਸਹੀ ਸਿਆਸੀ ਹਾਲਤ ਦਾ ਕੁਝ ਅਨੁਮਾਨ ਹੋ ਸਕੇ।

ਪੰਥ ਦੇ ਅੰਤਮ ਸਿਆਸੀ ਨਿਸ਼ਾਨੇ ਬਾਬਤ ਸਾਹਿਬ ਦਸਮ ਪਾਤਸ਼ਾਹ ਆਪ ਸਪਸ਼ਟ ਨਿਰਣਾ ਕਰ ਗਏ ਹਨ, ਜਿਸ ਦੀ ਤਸਦੀਕ 'ਭਾਈ ਨੰਦ ਲਾਲ ਜੀ' ਨੇ, ਜੋ ਕਿ ਸਾਹਿਬਾਂ ਦੇ ਜੋਤੀ ਜੋਤ ਸਮਾਉਣ ਵੇਲੇ, ਨਾਂਦੇੜ ਵਿਚ ਗੁਰੂ ਜੀ ਦੀ ਹਜ਼ੂਰੀ ਵਿਚ ਸਨ, ਆਪਣੇ ਰਹਿਤਨਾਮੇ ਵਿਚ ਕੀਤੀ ਹੈ ਅਤੇ ਜਿਸ ਰਾਜਸੀ ਨਿਸ਼ਾਨੇ ਨੂੰ, ਸਿਦਕੀ ਤੇ ਨਿਰਭੈ ਸਿੱਖ, ਸ਼ਰ੍ਹੇਆਮ, ਦਿਨ ਰਾਤ, ਉਚੀ ਧੁਨੀ ਵਿਚ ਦੁਹਰਾਉਂਦੇ ਹਨ, ਕਿ:

***"ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ।"***

ਅਜੋਕੇ ਪ੍ਰਜਾਤੰਤ੍ਰ ਦੇ ਯੁੱਗ ਵਿਚ, ਹੁਣ ਜਦੋਂ ਕਿ ਸਿੱਖਾਂ ਦੀ ਪਿਤ੍ਰੀ-ਭੂਮੀ ਦੇ ਖੰਡ, ਸਿੱਖ ਹੋਮਲੈਂਡ, ਅਤੇ ਸਿੱਖਾਂ ਦੀ ਮਾਤ੍ਰੀਭੂਮੀ ਤੇ ਪੁੱਨਭੂਮੀ, ਭਾਰਤ ਦੇਸ਼ ਅਤੇ ਹਿੰਦ ਉਪ ਮਹਾਂ ਦੀਪ ਸਵਤੰਤ੍ਰ ਹੋ ਚੁੱਕੇ ਹਨ, ਇਹ ਵਿਚਾਰ ਨਿਸ਼ਚਾ ਤਾਂ ਅਵੱਸ਼ ਕਰਨਾ ਚਾਹੀਏ ਕਿ ਭਾਰਤ ਖੰਡ ਦੇ ਦੇਸ਼ਾਂ ਪ੍ਰਦੇਸ਼ਾਂ ਦੀ ਰਾਜ ਬਣਤਰ ਅਤੇ ਵਿਧਾਨ ਪੱਧਤੀ ਕਿਸ ਪ੍ਰਕਾਰ ਦੀ ਤੇ ਕਿਹੜੇ ਰੰਗ-ਢੰਗ ਦੀ ਹੋਵੇ, ਜਿਸ ਵਿਚ ਸਿੱਖ ਜਾਤੀ ਅਤੇ ਖਾਲਸਾ ਪੰਥ ਰਾਜ ਕਰਨ ਵਾਲਿਆਂ ਦੇ ਨਾਲ ਖਹਿ ਕੇ ਕੁਰਸੀ ਡਾਹ ਕੇ ਬੈਠੇ, ਪਰ ਇਹ ਫੈਸਲਾ ਯਾ ਵਿਚਾਰ ਪ੍ਰਧਾਨੀ ਨਹੀਂ ਮੰਨਿਆ ਜਾ ਸਕਦਾ ਕਿ ਸਿੱਖ ਜਾਤੀ ਤੇ ਖਾਲਸਾ ਪੰਥ ਨੂੰ ਸਿਆਸੀ ਸਤਹ ਉਤੇ ਵਿਧਾਨਕ ਤੇ ਵਾਸਤਵਕ ਰੂਪ ਵਿਚ, ਮਾਨਤਾ ਹੀ ਨਾ ਦਿੱਤੀ ਜਾਵੇ ਅਤੇ 'ਸੈਕੂਲਰਿਜ਼ਮ', 'ਸੋਸ਼ਲਿਜ਼ਮ', 'ਪੰਚਾਇਤਵਾਦ' ਆਦਿ ਭੰਬਲ-ਭੂਸਿਆਂ ਵਿਚ ਪਾ ਕੇ,

ਸਾਹਿਬ ਦਸਮ ਪਾਤਸ਼ਾਹ ਦੇ ਅਕਾਲ ਪੁਰਖ ਦੇ ਹੁਕਮ ਨਾਲ ਚਲਾਏ ਹੋਏ ਖਾਲਸਾ ਪੰਥ ਨੂੰ, ਇਕ ਰਾਜਸੀ ਵਿਯਕਤੀ ਤੇ ਸਿਆਸੀ ਇਕਾਈ ਦੇ ਰੂਪ ਵਿਚ, ਲਾਵਾਰਸ ਤੇ ਬੇਦਖਲ ਕਰ ਦਿੱਤਾ ਜਾਵੇ।

ਜਿਹੜੀ ਸ਼ਕਤੀ ਤੇ ਜਿਹੜਾ ਵਿਅਕਤੀ ਅਜੇਹਾ ਖੜਯੰਤ੍ਰ ਰਚਦੀ ਹੈ, ਯਾ ਅਜੇਹਾ ਦਾਅਵਾ ਕਰਦੀ ਹੈ ਯਾ ਅਜੇਹੇ ਦਾਅਵਿਆਂ ਤੇ ਖੜਯੰਤ੍ਰਾਂ ਨੂੰ ਮਾਨਤਾ ਯਾ ਸ਼ਹਿ ਦਿੰਦੀ ਹੈ, ਉਹ ਪੰਥ ਲਈ ਸ਼ਤਰੂਭਾਵ ਹੀ ਰੱਖਦੀ ਕਹਿਣੀ ਚਾਹੀਏ, ਸਿੱਖਾਂ ਅਤੇ ਪੰਥ ਦੀ ਮਿਤ੍ਰ ਕਦਾਚਿਤ ਨਹੀਂ।

ਇਹੋ ਮੁੱਢਲੀ ਅਤੇ ਸਿਧਾਂਤਕ ਸਮੱਸਿਆ ਸਿੱਖ ਸਿਆਸਤ ਦੀ ਹੈ ਜਿਹੜੀ, ਉੱਗਰ ਰੂਪ ਵਿਚ ਸੰਨ 1930 ਤੋਂ ਲੈ ਕੇ, ਜਦੋਂ ਕਾਂਗਰਸ ਨੇ ਲਾਹੌਰ ਵਿਚ, ਪੂਰਨ ਪ੍ਰਭੁਸਤਾ ਪ੍ਰਾਪਤ ਸਵਤ੍ਰੰਤਾ ਦਾ ਮਤਾ ਪਾਸ ਕੀਤਾ ਸੀ, ਅੱਜ ਤਕ ਚਲੀ ਆਉਂਦੀ ਹੈ, ਅਤੇ ਜਿਸ ਸਮੱਸਿਆ ਨੂੰ, ਬੇ-ਸਮਝੀ ਕਾਰਨ, ਕੁਟਲ-ਨੀਤੀ ਦੇ ਅਧਾਰ ਉਤੇ, ਦ੍ਵੈਸ਼-ਰੁਚੀਆਂ ਤੋਂ ਪ੍ਰੇਰਤ ਹੋ ਕੇ ਯਾ ਕਾਇਰਤਾ ਤੇ ਪੰਥ ਨਾਲ ਗੈਰਸਾਲੀ ਦੀ ਵਜ੍ਹਾ ਕਰਕੇ ਅਸਿੱਖ ਸਿਆਸਤਦਾਨ ਤੇ ਰਾਜਸੀ ਨੇਤਾ ਅਤੇ ਸਿੱਖ, ਆਪ-ਹੁਦਰੇ, ਲੀਡਰ ਕਿਸਮ ਦੇ ਲੋਕ, ਭੁਚਲਾਉਣ ਯਾ ਭ੍ਰੰਸ਼ ਕਰਨ ਦਾ ਕੁਕਰਮ ਕਰ ਰਹੇ ਹਨ।

ਸਹੀ ਸੁਆਲ ਇਹ ਨਹੀਂ ਕਿ ਕਿਵੇਂ ਸਿੱਖਾਂ ਨੂੰ ਗੁਮਰਾਹ ਕਰਕੇ, ਭੰਬਲ-ਭੂਸਿਆਂ ਵਿਚ ਪਾ ਕੇ, ਡਰਾ ਧਮਕਾ ਕੇ, ਲਾਲਚ ਦੇ ਕੇ, ਸਰਕਾਰੀ ਬਖਸ਼ਸ਼ਾਂ ਕਰਕੇ ਯਾ ਬੇ-ਇਨਸਾਫੀਆਂ ਤੇ ਅਨਿਆਂ ਹਿੱਕ ਦੇ ਧੱਕੇ ਨਾਲ ਕਰਕੇ, ਪੰਥ ਦੇ ਨਿਸ਼ਚਿਤ ਸਿਆਸੀ ਨਿਸ਼ਾਨੇ ਤੋਂ ਬੇਦਾਵਾ ਦਿਵਾਇਆ ਜਾਵੇ, ਸਗੋਂ ਠੀਕ ਮਸਲਾ ਇਹ ਹੈ ਕਿ ਕਿਵੇਂ ਦੇਸ਼ ਦੀ ਰਾਜ-ਬਣਤਰ ਅਤੇ ਵਿਧਾਨਕ ਪੱਧਤੀ ਦਾ ਰੂਪਾਕਾਰ ਅਜੇਹਾ ਉਲੀਕਿਆ ਜਾਵੇ, ਜਿਸ ਦੁਆਰਾ 'ਪੰਥ ਆਜ਼ਾਦ' ਭੀ ਰਹੇ ਅਤੇ ਦੇਸ਼ ਦੀ ਅਖੰਡਤਾ ਤੇ ਇਕ ਕੌਮੀਅਤ, ਪ੍ਰਜਾਤੰਤ੍ਰ, ਸਮਾਜੀ ਨਿਆਂ ਤੇ ਖੁਸ਼ਹਾਲੀ, ਧਰਮ ਨਿਰਪੱਖਤਾ ਆਦਿ ਪ੍ਰੇਰਕ ਭਾਵਨਾਵਾਂ ਭੀ ਸੁਰੱਖਿਅਤ ਰਹਿਣ।

ਸਿੱਖ ਹੋਮਲੈਂਡ ਦੀ ਮੰਗ ਇਸੇ ਠੀਕ ਮਸਲੇ ਦਾ ਯੋਗ ਤੇ ਸੁਚੱਜਾ ਹੱਲ ਹੈ, ਜਿਸ ਦੀ ਮੁਖਾਲਫਤ ਬਗਾਨੇ ਤਾਂ ਇਸ ਕਾਰਣ ਕਰ ਰਹੇ ਹਨ ਕਿ ਉਹ ਪੰਥ ਦੀ ਸਿਆਸੀ ਇਕਾਈ ਅਤੇ ਸਿੱਖ ਕੌਮ ਦੀ ਆਤਮਿਕ ਵਿਅਕਤੀ ਵੱਲ ਸ਼ਤਰੂ ਭਾਵਨਾ ਰੱਖਦੇ ਹਨ ਅਤੇ ਆਪਣੇ ਇਸ ਕਾਰਨ ਕਿ ਜੇ ਅਸੀਂ ਹੂੜ੍ਹ-ਮੱਤ ਤੇ ਬੁਰਛਾ-ਗਰਦੀ ਵਿਚ ਪਹਿਲ ਨ ਕੀਤੀ ਤਾਂ ਕੋਈ ਸਾਡਾ ਭਰਾ ਹੋਰ ਕਰ ਜਾਵੇਗਾ। ਇਉਂ ਸਿੱਖ ਆਪਣੇ ਪੈਰਾਂ ਉਤੇ ਆਪ ਕੁਹਾੜਾ ਮਾਰ ਰਹੇ ਹਨ, ਜਿਨ੍ਹਾਂ ਸਿੱਖਾਂ ਨੂੰ, ਗੁਰੂ ਗਰੀਬ ਨਿਵਾਜ ਨੇ, ਪਾਤਸ਼ਾਹੀ ਦਾ ਵਰ ਦਿੱਤਾ ਹੋਇਆ ਹੈ। ਇਸੇ ਕਾਰਨ, ਸ਼ਾਇਦ, "ਸਿੰਘ-ਸਤੋਤ੍ਰ" ਨਾਮੀ ਕੰਠਾਗਰ ਗ੍ਰੰਥ ਵਿਚ, ਜਿਸ

ਦੇ ਕਰਤਾ ਕਿ 'ਗਿਆਨੀ ਗਿਆਨ ਸਿੰਘ ਜੀ' ਨੂੰ ਮੰਨਿਆ ਜਾਂਦਾ ਹੈ, ਕਥਨ ਹੈ:

*ਧੰਨ ਗੁਰੂ ਕੇ ਸਿੱਖ, ਅਕਲ ਕੇ ਪੱਕੇ ਬੈਰੀ।*
*ਧੰਨ ਗੁਰੂ ਸਮ੍ਰੱਥ, ਬੱਸ ਜਿਨ ਕੀਨੇ ਜਹਿਰੀ।*
*ਧੰਨ ਗੁਰੂ ਕੇ ਸਿੱਖ, ਬੁੱਧਿ ਕੇ ਨਿਕਟ ਨ ਆਇ ਹੈਂ।*
*ਧੰਨ ਗੁਰੂ ਸਮ੍ਰੱਥ, ਬੈਠ ਇਨਹੂੰ ਸਮਝਾਇ ਹੈਂ।*
*ਧੰਨ ਗੁਰੂ ਕੇ ਸਿੱਖ, ਮਹਿਖਸਮ ਖੌਰੂ ਪਾਵੈਂ।*
*ਧੰਨ ਗੁਰੂ ਸਮ੍ਰਥ, ਨੱਥਿ ਇਨਿ ਤਖਤ ਬਹਾਵੈ।''*

*ਇਤਿਆਦਿ।*

ਇਸ ਕਥਿਤ ''ਸਿੰਘ-ਸਤੋਤ੍ਰ'' ਦੇ ਅਪ੍ਰਿਯ, ਤੇ ਓਪਰੇ ਰੂਪ ਵਿਚ ਸਿੱਖਾਂ ਦਾ ਠਠੋਲ ਕਰਨ ਵਾਲੇ, ਸ਼ਬਦਾਂ ਵਿਚ ਗੂੜ੍ਹ ਰਹੱਸ ਹੈ। ਉਹ ਇਹ ਕਿ ਸਿੱਖਾਂ ਦੀ ਉੱਨਤੀ, ਵਡਿਆਈ ਅਤੇ ਗੌਰਵ ਤਦ ਹੀ ਸੰਭਵ ਹੋ ਸਕਦਾ ਹੈ ਜਦੋਂ ਉਹ ਗੁਰੂ ਦੀ ਸਿੱਖਿਆ ਅਤੇ ਗੁਰੂ ਦੀ ਦਰਸਾਈ ਹੋਈ ਰਹੁ-ਰੀਤ ਨੂੰ ਦ੍ਰਿੜ੍ਹਤਾ ਨਾਲ ਅਪਣਾਉਣ। ਜੇ ਉਹ ਆਪਣੇ ਮਨ ਦੀ ਮੱਤ ਅਤੇ ਸ੍ਵਾਰਥ-ਅਧੀਨ ਰੁਚੀਆਂ ਦਾ ਆਸਰਾ ਲੈ ਕੇ ਆਪਣੀ ਨੀਤੀ ਉਲੀਕਣਗੇ ਅਤੇ 'ਪਾਲਿਟਿਕਸ' ਚਲਾਉਣਗੇ ਤਦ ਉਹ ਪਤਨ ਵੱਲ ਜਾਣਗੇ ਤੇ ਖੁਆਰ ਹੋਣਗੇ।

ਸਾਵਧਾਨ ਹੋ ਕੇ ਵਿਚਾਰ ਕਰ ਦੇਖੋ, ਇਸੇ ਕਾਰਨ ਅਤੇ ਇਸੇ ਪ੍ਰਕਾਰ ਅਸਾਡੀ ਦੁਰਦਸ਼ਾ ਤੇ ਪਤਨ ਹੋਇਆ ਹੈ ਅਤੇ ਹੋ ਰਿਹਾ ਹੈ, ਅਤੇ ਅਸੀਂ ਆਪਣਿਆਂ, ਬਿਗਾਨਿਆਂ ਸਾਹਮਣੇ ਠੱਠੇ-ਮਖੌਲ ਦਾ ਵਿਸ਼ਾ ਬਣ ਰਹੇ ਹਾਂ ਅਤੇ ਆਪਣੇ ਘਰ ਵਿਚ ਹੀ ਜ਼ਲੀਲ ਹੋ ਰਹੇ ਹਾਂ।

ਬਾਬਾ ਰਾਮ ਸਿੰਘ ਕੂਕੇ ਨੇ ਵੀ ਆਪਣੀ ਨਾਮ-ਪਰਾਇਣ ਬੁੱਧੀ ਦੁਆਰਾ, ਅੱਜ ਤੋਂ ਪੂਰੀ ਸ਼ਤਾਬਦੀ ਪਹਿਲਾਂ, ਏਹੋ ਅਨੁਭਵ ਕਰ ਕੇ, ਸਿੰਘਾਂ ਨੂੰ ਕੂਕਾਂ ਮਾਰ-ਮਾਰ ਸਮਝਾਉਣ ਦਾ ਯਤਨ ਕੀਤਾ ਸੀ।

*'ਗੁਰੂ ਗ੍ਰੰਥ ਮੈਂ ਜੋ ਕੁਝ ਲਿਖਿਆ,*
*ਸੋਈ ਧਾਰੋ ਮਨ ਮਹਿ ਸਿਖਿਆ।*
*ਦਸਮ ਗੁਰੂ ਕੀ ਰੀਤ ਸੰਭਾਰੋ,*
*ਲੋਕ ਦੋਹਿਨ ਕੋ ਜੋ ਰਖਵਾਰੋ।'*

ਕੀ ਅਕਾਲੀ ਤੇ ਕੀ ਨਾਮਧਾਰੀ, ਕੀ ਸਿੰਘ ਸਭੀਏ ਅਤੇ ਕੀ ਸਿਆਸੀ ਸਿੱਖ, ਕੀ ਗੁਰੂ-ਗੋਲਕ ਵਿਜਈ ਅਤੇ ਕੀ ਮਹਾ ਮਾਨਨੀਯ 'ਸੰਤ ਬਾਬੇ', ਸਿੱਖਾਂ ਦੇ ਨੇਤਾ ਕਹਾਉਣ ਦੇ ਚਾਹਵਾਨ, ਸਾਰੇ ਹੀ ਗੁਰੂ ਗ੍ਰੰਥ ਦੀ ਸਿੱਖਿਆ ਤੇ ਦਸਮ ਗੁਰੂ ਦੀ ਰੀਤ ਨੂੰ ਗਏ ਬੀਤੇ

ਯੁੱਗ ਦੀਆਂ ਕਥਾ-ਕਹਾਣੀਆਂ ਸਮਝ ਕੇ, ਆਪਣੀ ਅਲਪ ਬੁੱਧੀ, ਮੰਦ-ਮਤਿ, ਅਗਿਆਨ-ਆਧਾਰਤ ਰੁਚੀਆਂ, ਸ੍ਵਾਰਥ-ਪ੍ਰਬੀਨ ਸੰਸਕਾਰਾਂ ਅਤੇ ਅੰਨ੍ਹੇ ਹਠ ਨੂੰ ਪੰਥਕ ਰਾਜਨੀਤੀ ਤੇ ਸਿੱਖ ਸਿਆਸਤ ਦਾ ਆਧਾਰ ਬਣਾਉਣਾ ਚਾਹੁੰਦੇ ਹਨ ਅਤੇ ਜਿਹੜਾ ਕੋਈ ਸਿੱਖੀ ਤੇ ਪੰਥ ਦੀ ਗੱਲ ਸ਼ੁੱਧ ਹਿਰਦੇ ਨਾਲ ਕਰੇ, ਉਸ ਨੂੰ 'ਨੀਤੀ-ਹੀਣ' 'ਸਿਆਸਤ ਤੋਂ ਕੋਰਾ', 'ਪਾਲਿਟਿਕਸ ਦੀ ਸਮਝ ਨਾ ਰੱਖਣ ਵਾਲਾ', ਅਤੇ 'ਪੜ੍ਹਿਆ ਲਿਖਿਆ ਮੂਰਖ' ਕਹਿ ਕਹਿ ਕੇ ਭੰਡਦੇ ਹਨ ਅਤੇ ਦੁਰਕਾਰਦੇ ਹਨ, ਜਿਸ ਦਾ ਸਿੱਟਾ ਪਿਛਲੇ ਦਸਾਂ ਸਾਲਾਂ ਵਿਚ ਹੀ ਇਹ ਨਿਕਲਿਆ ਹੈ ਕਿ :

(1) ਸਿੱਖ ਪੰਥ ਲਈ, ਸੁਤੰਤ੍ਰ ਭਾਰਤ ਵਿਚ ਯੋਗ ਤੇ ਨਿਆਇ ਪੂਰਤ ਸਥਾਨ ਦੀ ਪ੍ਰਾਪਤੀ ਦੀ ਮੰਗ ਛੱਡ ਕੇ, ਪੰਜਾਬੀ ਸੂਬੇ ਦਾ ਠੂਠਾ ਹੱਥ ਵਿਚ, ਉਦਰ ਪੂਰਨਾਂ ਲਈ ਅਸਾਂ ਫੜਿਆ, ਤੇ ਹੁਣ ਪੰਜਾਬੀ ਸੂਬੀ ਦੀ ਕੁਰਾਟੀਨ ਵਿਚ ਕੈਦ ਹੋਏ ਹੋਏ, ਮੈਕਸੀਕਨ ਕਣਕ ਦੇ ਭਾਅ ਬਹੱਤ੍ਰ ਰੁਪੈ ਕਵਿੰਟਲ ਤੋਂ ਘਟਾ ਕੇ, ਬਾਹਠ ਰੁਪੈ ਕੁਇੰਟਲ ਕੀਤੇ ਜਾਣ ਦੀ ਤਜਵੀਜ਼ ਵਿਰੁੱਧ, ਮਾਰਕਸੀ ਕਮਨਿਸਟਾਂ ਦੀ ਚੁੱਕ ਤੇ ਅਗਵਾਈ ਹੇਠਾਂ, ਰਾਮ-ਰੌਲਾ ਪਾਉਣ ਉਤੇ ਮਜ਼ਬੂਰ ਹੋ ਗਏ ਹਾਂ।

(2) ਸਿੱਖੀ ਤੇ ਪੰਜਾਬੀ ਬੋਲੀ ਦੀ ਰਖਿਆ ਦੀ ਆਸ ਵਿਚ, ਅਸਾਂ ਸਾਹਿਬ ਦਸਮ ਪਾਤਸ਼ਾਹ ਦੇ ਉਲੀਕੇ ਹੋਏ ਪੰਥਕ ਸਿਆਸੀ ਨਿਸ਼ਾਨੇ ਨੂੰ ਛੱਡਿਆ ਅਤੇ ਸੈਕੂਲਰ, ਧਰਮ ਨਿਰਪੇਖਤਾ ਦਾ ਕਲਮਾ ਪੜ੍ਹਿਆ ਅਤੇ ਸਿੱਟੇ ਵਜੋਂ ਹੁਣ ਸਿੱਖੀ ਦੀ ਗੱਲ ਕਰਨੀ ਮਾਨੋਂ ਜੁਰਮ ਤੇ ਗਾਲ੍ਹ ਬਣ ਗਈ ਹੈ ਅਤੇ ਪੰਜਾਬੀ ਬੋਲੀ 'ਪੰਜਾਬੀ ਸੂਬੀ' ਦੇ ਕੁਝ ਜ਼ਿਲ੍ਹਿਆਂ ਵਿਚ ਹੀ ਸੀਮਤ ਹੋ ਕੇ, 'ਰਾਸ਼ਟਰੀ ਭਾਸ਼ਾ' ਅਤੇ ਸ਼ਹਿਰੀ ਹਿੰਦੂਆਂ ਦੇ ਹਮਲਿਆਂ ਤੋਂ ਆਤੁਰ ਹੋ ਕੇ, ਸਹਿਮੀ ਹੋਈ ਤੇ ਕਿਲ੍ਹਾ-ਬੰਦ ਹੋਈ ਬੈਠੀ ਹੈ ਅਤੇ ਹੋ ਸਕਦਾ ਹੈ ਕਿ ਇਸ ਨੂੰ ਛੇਤੀ ਹੀ ਹਥਿਆਰ ਸਿਟਣੇ ਪੈ ਜਾਣ।

(3) ਅਸਾਂ ਹਿੰਦੂ ਸਿੱਖ ਏਕਤਾ ਦਾ ਝੰਡਾ ਹਿੰਦੂ ਫਿਰਕੂਆਂ ਤੋਂ ਭੈ-ਭੀਤ ਹੋ ਕੇ, ਕਾਇਰਾਂ ਵਾਂਗ, ਪੰਥਕ ਝੰਡੇ ਨੂੰ ਤਿਆਗ ਕੇ, ਫੜਿਆ ਅਤੇ ਨਤੀਜਾ ਇਹ ਹੈ ਕਿ ਅੱਜ ਇਕ ਹਿੰਦੂ ਕਿਸੇ ਪੰਥਕ ਸਿੱਖ ਨੂੰ ਵੋਟ ਪਾਂਉਣ ਲਈ ਤਿਆਰ ਨਹੀਂ, ਕਾਲੇ ਚੋਰ ਨੂੰ ਭਾਵੇਂ ਪਾ ਦੇਵੇ।

(4) ਅਸਾਂ ਅਖੌਤੀ ਨੀਚ ਜਾਤੀਆਂ ਨੂੰ ਗੁਰਸਿੱਖੀ ਦੀ ਟੇਕ ਦੇ ਕੇ ਬਰਾਬਰ ਕਰਨ ਦੀ ਗੁਰੂ ਆਗਿਆ ਨੂੰ ਪਿੱਠ ਦੇ ਕੇ, 'ਹਰੀਜਨ-ਕਲਿਆਣ', 'ਅਛੂਤਾਂ ਦੀ ਸਹਾਇਤਾ' ਆਦਿ ਕੁਟਲਨੀਤੀ ਦੀ ਉਪਜ ਯੋਜਨਾਵਾਂ ਦੀ ਹਮਾਇਤ ਕੀਤੀ ਅਤੇ ਅੱਜ ਇਕ 'ਹਰੀਜਨ' ਭੀ ਪੰਥ ਨਾਲ ਸਿਆਸੀ ਕਿਸਮਤ ਸਾਂਝੀ ਕਰਨ ਲਈ ਤਿਆਰ ਨਹੀਂ।

ਇਹ ਅਤੇ ਹੋਰ ਅਨੇਕ ਏਹੋ ਜਿਹੀਆਂ "ਪ੍ਰਾਪਤੀਆਂ" ਸਿੱਖਾਂ ਦੇ ਨਸ਼ਟ-ਆਤਮਾ

ਆਗੂਆਂ ਨੇ, ਪਿਛਲੇ ਦਸਾਂ ਬਾਰ੍ਹਾਂ ਸਾਲਾਂ ਵਿਚ ਹੀ. ਹਾਸਲ ਕਰ ਲਈਆਂ ਹਨ, ਜਿਨ੍ਹਾਂ ਬਾਬਤ ਕਿ "ਮਹਾਨ ਆਗੂ", "ਅਦੁੱਤੀ ਤਪੱਸਵੀ", 'ਜੀਵਨ ਮੁਕਤਾ' 'ਸੰਤ-ਬਾਬਾ' ਫਤਹਿ ਸਿੰਘ ਜੀ ਆਪਣੀਆਂ ਨਿੱਜੀ 'ਸਫਲਤਾਵਾਂ' ਹੋਣ ਦੇ ਦਾਹਵੇ ਬਾਰ-ਬਾਰ ਕਰ ਚੁਕੇ ਹਨ।

ਅਜੇਹੇ ਸੱਜਣਾਂ ਦੀ ਬਾਬਤ ਹੀ ਭਰਤਰੀਹਰੀ ਨੇ 'ਨੀਤੀ-ਸ਼ੱਤਕ' ਗ੍ਰੰਥ ਵਿਚ ਕਿਹਾ ਹੈ :

*"ਨ ਮੂਰਖਜਨ ਸੰਪ੍ਰਕਹ ਸੁਰੇਂਦ੍ਰ ਭਵਨੇਸ਼ਵ ਪਿ।"*

(ਜੇ ਇੰਦ੍ਰ ਦੇਵਤਾ ਵੀ ਆਪਣੇ ਸ਼ਾਹੀ ਮਹਿਲ ਵਿਚ ਬੁਲਾ ਕੇ ਤੁਹਾਨੂੰ ਮੂਰਖ ਜਨ ਨਾਲ ਪ੍ਰੀਚੈ ਕਰਵਾਵੇ, ਤਦ ਵੀ ਉਸ ਨਾਲ ਹੱਥ ਮਿਲਾਉਣ ਤੋਂ ਸੰਕੋਚ ਕਰੋ।)

ਪਰ ਭੋਲੇ ਤੇ ਲਾਈਲਗ ਸਿੱਖ ਅਜੇਹੇ 'ਲੀਡਰਾਂ' ਦੀ ਸਰਪ੍ਰਸਤੀ ਵਿਚ, ਨਿਸਚਿੰਤ ਹੋ ਕੇ, ਤੁਰੀ ਜਾ ਰਹੇ ਹਨ, ਇਸ ਦਾ ਕੋਈ ਕੀ ਇਲਾਜ ਕਰੇ? ਡੂਢ ਸਾਲ ਹੋਇਆ, ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਪਟਿਆਲੇ ਵਿਚ ਕਿਹਾ ਸੀ ਜੋ ਕਿ ਅਖਬਾਰਾਂ ਵਿਚ ਵੀ ਛਪਿਆ ਕਿ:

***'ਭੇਡਾਂ ਬੱਕਰੀਆਂ ਦੇ ਇੱਜੜ ਭੀ; ਜਦੋਂ ਉਹਨਾਂ ਨੂੰ ਬੁਚੜਖਾਨੇ ਵੱਲ ਹਿੱਕ ਕੇ ਲੈਜਾਇਆ ਜਾਂਦਾ ਹੈ, ਤਾਂ ਉਹ, ਬੁਚੜਖਾਨੇ ਤੋਂ ਕੁਝ ਦੂਰ ਉਰ੍ਹਾਂ ਹੀ, ਅਨੁਭਵ ਕਰ ਲੈਂਦੇ ਹਨ ਕਿ ਉਹਨਾਂ ਨੂੰ ਕਤਲ ਕਰਵਾਉਣ ਦੀ ਯੋਜਨਾ ਬਣ ਚੁਕੀ ਹੈ ਅਤੇ ਉਹ ਚੀਕ-ਚਿਹਾੜਾ ਪਾਉਂਦੇ, ਐਧਰ ਓਧਰ ਬਚ ਕੇ ਭੱਜ ਨਿਕਲਣ ਦਾ ਯਤਨ ਕਰਦੇ, ਮੈਂ ਆਪ ਦੇਖੇ ਹਨ, ਪਰ ਧੰਨ ਹਨ ਸਿੱਖ ਜਿਨ੍ਹਾਂ ਨੂੰ ਤਬਾਹੀ ਤੇ ਮੌਤ ਵੱਲ ਮੂਰਖ ਟੋਲਾ, ਬੁਰਛੇ ਅਤੇ ਸੁਵਾਰਥੀ ਕਿਸਮ ਦੇ ਲੀਡਰ ਲਈ ਜਾ ਰਹੇ ਹਨ, ਅਤੇ ਸਿੱਖ, 'ਫਲਾਨਾ-ਫਲਾਨਾ ਜਿੰਦਾਬਾਦ', 'ਬੋਲੇ ਸੋ ਨਹਾਲ' ਦੇ ਨਾਅਰੇ ਲਾਉਂਦੇ ਹੋਏ, ਜੱਥੇਬੰਦ ਹੋ ਕੇ ਮਗਰ-ਮਗਰ ਤੁਰੀ ਜਾ ਰਹੇ ਹਨ!'***

ਇਹ ਗੱਲ ਜਦੋਂ ਕਹੀ ਗਈ ਸੀ ਤਾਂ ਅਜੇ ਲੋਕ-ਸਭਾ ਤੇ ਰਾਜ-ਸਭਾ ਵਿਚੋਂ ਪੰਥਕ ਨੁਮਾਇੰਦਗੀ ਦਾ ਲਗਪਗ ਸਫ਼ਾਇਆ ਨਹੀਂ ਸੀ ਹੋਇਆ ਅਤੇ ਪੰਜਾਬ ਦੀਆਂ ਸੌ ਤੋਂ ਵੱਧ ਅਸੰਬਲੀ ਦੇ ਅੱਸੀ ਹਲਕਿਆਂ ਵਿਚੋਂ, ਜਿਥੇ ਸਿੱਖਾਂ ਦੀ ਬਹੁ-ਗਿਣਤੀ ਹੈ, ਕੇਵਲ ਚਵ੍ਹੀ ਅਕਾਲੀ, 'ਪੰਥ' ਦੇ ਨਾਮ ਉਤੇ, ਚੁਣੇ ਨਹੀਂ ਗਏ ਸਨ।

ਸੰਨ 1947 ਵਿਚ ਜਦੋਂ, ਪੇਂਡੂ ਕੁੜੀਆਂ ਦੇ ਲੋਕ-ਗੀਤ ਅਨੁਸਾਰ, "ਹਿੰਦੂਆਂ ਨੇ

ਰਾਜ ਲੈ ਲਿਆ , ਸਿੱਖ ਰਹਿ ਗਏ ਕਛਹਿਰਿਆਂ ਜੋਗੇ,'' ਤਾਂ ਸਵਾਲ ਪੈਦਾ ਹੋਇਆ ਕਿ ਹੁਣ ਪੰਥ ਕਿਸ ਮੁਹਿੰਮ ਨੂੰ ਅਪਣਾਏ ਅਤੇ ਕਿਸ ਸਿਆਸੀ ਨਿਸ਼ਾਨੇ ਦੀ ਪ੍ਰਾਪਤੀ ਵੱਲ ਕਦਮ ਚੁੱਕੇ। ਉਸ ਸਮੇਂ, ਮਾਸਟਰ ਤਾਰਾ ਸਿੰਘ ਅਤੇ ਕੁਝ ਹੋਰ ਉਂਗਲੀਆਂ ਤੇ ਗਿਣਨ ਜੋਗੇ ਪੰਥ ਹਿਤੈਸ਼ੀਆਂ ਦੀ ਤਾਂ ਇਹ ਰਾਏ ਸੀ ਕਿ ਅਸਾਨੂੰ ਬਹੁ-ਗਿਣਤੀ ਦੇ ਨਵ-ਜਨਮੇ ਤੇਜ ਦੀ ਪਰਵਾਹ ਨਾ ਕਰਕੇ ਗੁਰੂ ਦਾ ਆਸਰਾ ਲੈ ਕੇ, 'ਆਜ਼ਾਦ ਦੇਸ਼' ਵਿਚ 'ਆਜ਼ਾਦ ਪੰਥ' ਦਾ ਨਾਅਰਾ ਦੇਣਾ ਚਾਹੀਦਾ ਹੈ ਅਤੇ ਆਪਣੇ ਬਜ਼ੁਰਗਾਂ ਦੀ ਰਹੁ-ਰੀਤ ਅਤੇ ਦਸਮ ਪਾਤਸ਼ਾਹ ਦੇ ਹੁਕਮਾਂ ਨੂੰ ਸਨਮੁਖ ਰਖ ਕੇ, ਅਸਾਨੂੰ ਨਿਰਭੈ ਹੋ ਕੇ ਅੱਗੇ ਵਧਣਾ ਚਾਹੀਦਾ ਹੈ ਅਤੇ ਉਦੋਂ ਤਕ ਕਮਰ-ਕੱਸੇ ਨਹੀਂ ਖੋਲ੍ਹਣੇ ਚਾਹੀਦੇ ਜਦੋਂ ਤਕ ਬਹੁ-ਗਿਣਤੀ ਦੀ ਫਿਰਕੂ ਕੁਟਲ ਨੀਤੀ, ਜਿਹੜੀ ਕਿ 'ਡੈਮੋਕ੍ਰੇਸੀ' 'ਸੈਕੂਲਰਿਜ਼ਮ' ਆਦਿ ਗਊਆਂ ਦੇ ਵੱਗ ਨੂੰ ਮੂਹਰੇ ਲਾ ਕੇ ਹੁਣ ਪੰਥ ਦੇ ਸੰਮਿਲਤ ਵਿਅਕਤਤਵ ਅਤੇ ਸਿੱਖਾਂ ਦੇ ਆਤਮ-ਸਨਮਾਨ ਉਤੇ ਹਮਲਾਵਰ ਹੋਣ ਲਈ ਯੋਜਨਾਬੰਦੀ ਕਰ ਰਹੀ ਹੈ, ਤਾਂ ਜੁ ਪੰਥ ਤੇ ਸਿੱਖੀ-ਸ੍ਵੈਮਾਨ ਇਕ ਭੁੱਲੀ ਵਿੱਸਰੀ ਕਥਾ ਕਹਾਣੀ ਬਣ ਕੇ ਰਹਿ ਜਾਵੇ, ਪਛਾੜ ਨਹੀਂ ਦਿੱਤੀ ਜਾਂਦੀ। ਪਰ ਸਿੱਖ 'ਆਗੂਆਂ' ਦੀ ਬਹੁ-ਗਿਣਤੀ ਇਸ ਵਿਚਾਰ ਦੀ ਸੀ ਕਿ, ਬਦਲੇ ਹੋਏ ਹਾਲਾਤ ਵਿਚ, ਅਸੀਂ ਸਿੱਖਾਂ ਤੇ ਸਿੱਖੀ ਦੇ ਨਾਮ ਉਤੇ ਕੋਈ ਮੰਗ ਪਰਵਾਣ ਨਹੀਂ ਕਰਵਾ ਸਕਾਂਗੇ। ਇਸ ਲਈ ਅਸਾਨੂੰ ਆਪਣਾ ਬਚਾਅ ਹੁਣ ਅਫਿਰਕੂ ਤੇ 'ਸੈਕੂਲਰ' ਵਰਦੀ ਪਹਿਨ ਕੇ ਹੀ ਕਰਨਾ ਉਚਿਤ ਹੈ। ਇਉਂ ਪੰਜਾਬੀ ਸੂਬੇ ਦੀ ਮੰਗ ਦਾ ਜਨਮ ਹੋਇਆ।

ਇਹਨਾਂ ਸਤਰਾਂ ਦਾ ਲਿਖਾਰੀ, ਜਿਹੜਾ ਕਿ ਉਸ ਸਮੇਂ ਸਿੱਖ ਸਿਆਸਤ ਵਿਚ ਸਿੱਧਾ ਪ੍ਰਵੇਸ਼ ਨਹੀਂ ਸੀ ਹੋਇਆ, ਉਦੋਂ ਵੀ ਇਹ ਵਿਚਾਰ ਸਪਸ਼ਟ ਪ੍ਰਗਟ ਕਰਦਾ ਰਿਹਾ ਕਿ ਮਾਸਟਰ ਤਾਰਾ ਸਿੰਘ ਜੀ ਦਾ ਅਨੁਭਵ ਤੇ ਵਿਚਾਰ ਠੀਕ ਤੇ ਨਿੱਗਰ ਹੈ ਅਤੇ ਉਹਨਾਂ ਦੇ ਵਿਰੋਧੀਆਂ ਦੀ ਵਿਚਾਰਧਾਰਾ ਥੋਥੀ ਅਤੇ ਲਘੂ-ਦ੍ਰਿਸ਼ਟੀ ਦੀ ਉਪਜ ਹੈ।

ਉਸ ਸਮੇਂ, ਇਸ ਲੇਖ ਦੇ ਲਿਖਾਰੀ ਵੱਲੋਂ ਇਹ ਦਲੀਲਾਂ ਦਿੱਤੀਆਂ ਗਈਆਂ ਸਨ, ਜਿਨ੍ਹਾਂ ਉਤੇ ਉਹ ਅੱਜ ਵੀ, ਚੌਥਾਈ ਸਦੀ ਬੀਤ ਜਾਣ ਉਪ੍ਰੰਤ ਅਤੇ ਆਪਣੀ ਵਿਚਾਰ-ਪ੍ਰਣਾਲੀ ਦੇ ਫਲਸਰੂਪ, ਕਈ ਊਚ-ਨੀਚ ਸਹਿਣ ਪਿੱਛੋਂ ਵੀ, ਦ੍ਰਿੜ੍ਹ, ਸਗੋਂ ਵਧੇਰੇ ਦ੍ਰਿੜ੍ਹ ਹੈ।

ਉਹ ਦਲੀਲਾਂ ਅਜੋਕੇ ਯਥਾਰਥ ਰੂਪ ਵਿਚ ਇਹ ਹਨ:

(1) ਕੁਝ ਸਿੱਖ ਆਗੂਆਂ ਦਾ ਇਹ ਮੱਤ ਕਿ ਉਹ 'ਅਫਿਰਕੂ' ਬੁਰਕਾ ਪਾ ਕੇ ਬਹੁ-ਗਿਣਤੀ ਦੇ ਘਾਗ ਤੇ ਛੱਟੇ ਹੋਏ ਲੀਡਰਾਂ ਨੂੰ ਭਰਮਾ ਜਾਂ ਪਸਮਾ ਲੈਣਗੇ, ਉਕਾ ਨਿਰਾਧਾਰ ਤੇ ਸਿੱਖਾਂ ਦੇ ਸਿਆਸੀ ਅਨੁਭਵ ਤੋਂ ਕੋਰੇ ਅਤੇ ਨਿਪਟ ਲੋਹਲੇ ਹੋਣ ਦਾ

ਸੂਚਿਕ ਹੈ। ਰਾਜਨੀਤਕ ਦੰਭ ਤੇ ਸਿਆਸੀ ਨਕਾਬਪੋਸ਼ੀ ਸੱਤਾ-ਪ੍ਰਾਪਤ ਅਤੇ ਸੱਤਾ-ਆਰੂਢ ਹਿੰਦੂਆਂ ਦੇ ਮਨਾਂ ਵਿਚ, ਸਿੱਖਾਂ ਬਾਰੇ ਸ਼ੱਕ ਵਧਾਏਗੀ, ਘਟਾਏਗੀ ਨਹੀਂ ਅਤੇ ਇਉਂ ਸਿੱਖਾਂ ਦੀ ਜੱਦੋ-ਜਹਿਦ ਲੰਮੇਰੀ ਹੋ ਜਾਵੇਗੀ, ਅਤੇ ਵਧੇਰੇ ਬਿਖਮ ਭੀ ਹੋ ਜਾਵੇਗੀ। ਹਿੰਦੂਆਂ ਵਿਚ ਦੋ ਰੁਚੀਆਂ ਪੰਥ ਦੀ ਸਿਆਸੀ ਅਹਿਮੀਅਤ ਨੂੰ ਖਤਮ ਕਰਨਾ ਚਾਹੁੰਦੀਆਂ ਹਨ: ਇਕ ਉਹ ਜੋ ਸਿੱਖ ਧਰਮ ਅਤੇ ਸਿੱਖ ਪੰਥ ਦੀਆਂ ਇਤਿਹਾਸਕ ਪ੍ਰਾਪਤੀਆਂ ਨੂੰ ਹਿੰਦੂ ਹਿੱਤਾਂ ਅਤੇ ਹਿੰਦੂ ਆਤਮ-ਗੌਰਵ ਦਾ ਨਿਰੋਧ ਸਮਝਦੀਆਂ ਹਨ, ਅਤੇ ਦੂਜੀਆਂ ਉਹ ਜਿਨ੍ਹਾਂ ਮਨ ਵਿਚ ਇਹ ਸੰਦੇਹ ਤੇ ਸੰਸਾ ਘਰ ਕਰ ਚੁੱਕਾ ਹੈ, ਕਿ ਸਿੱਖ ਸਿਆਸੀ ਸੱਤਾ ਪ੍ਰਾਪਤ ਕਰਕੇ ਪਾਕਿਸਤਾਨ ਵਰਗਾ ਵੱਖਰਾ ਮੁਲਕ ਕਾਇਮ ਕਰਨਾ ਲੋਚਦੇ ਹਨ, ਜਿਹੜਾ ਮੁਲਕ ਕਿ ਭਾਰਤ ਦੀ ਸਲਾਮਤੀ ਲਈ ਭੀ ਖਤਰਾ ਹੈ ਅਤੇ ਸਮਾਂ ਪਾ ਕੇ ਪਾਕਿਸਤਾਨ ਨਾਲ ਪੱਕਾ ਤਾਲ-ਮੇਲ ਵੀ ਸਥਾਪਤ ਕਰ ਸਕਦਾ ਹੈ। ਸਿੱਖਾਂ ਲਈ ਸਹੀ ਨੀਤੀ ਇਹ ਹੈ ਕਿ ਉਹ ਆਪਣੀਆਂ ਕੁਰਬਾਨੀਆਂ ਤੇ ਦ੍ਰਿੜ੍ਹਤਾ ਦੁਆਰਾ, ਪਹਿਲੀ ਸ਼੍ਰੇਣੀ ਦੇ ਲੋਕਾਂ ਨੂੰ ਇਹ ਨਿਸਚੇ ਕਰਵਾ ਦੇਣ ਕਿ ਸਿੱਖ ਨਾ ਤਾਂ ਮਰਨਾ ਚਾਹੁੰਦੇ ਹਨ ਅਤੇ ਨਾ ਹੀ ਮਾਰੇ ਮੁਕਾਏ ਜਾ ਸਕਦੇ ਹਨ। ਇਹੋ ਨੀਤੀ ਅਸਾਨੂੰ ਦਸਮ ਪਾਤਸ਼ਾਹ ਨੇ ਸਿਖਾਈ ਹੈ ਅਤੇ ਇਸੇ ਨੀਤੀ ਉਤੇ ਚੱਲ ਕੇ ਅਸਾਡੇ ਬਜ਼ੁਰਗਾਂ ਨੇ ਫਰੁਖਸੀਅਰ, ਜ਼ਕਰੀਆ ਖਾਂ, ਅਬਦੁੱਸਮੱਦ ਸੂਬੇ ਵਰਗੇ ਜਾਬਰਾਂ ਨੂੰ ਸਣੇ ਅਹਿਮਦਸ਼ਾਹ ਅਬਦਾਲੀ ਤੇ ਸ਼ਾਹ ਜ਼ਮਾਨ ਦੇ, ਸਿੱਖਾਂ ਬਾਰੇ ਆਪਣੀ ਕੁਚੇਸ਼ਟਾ ਤਿਆਗਣ ਉਤੇ ਮਜ਼ਬੂਰ ਕੀਤਾ ਸੀ। ਦੂਜੀ ਸ਼੍ਰੇਣੀ ਦੇ ਹਿੰਦੂ ਲੀਡਰ, ਜਿਨ੍ਹਾਂ ਵਿਚ ਕਿ ਮੈਂ ਜਵਾਹਰ ਲਾਲ ਨਹਿਰੂ ਅਤੇ ਉਹਨਾਂ ਦੀ ਸਪੁਤ੍ਰੀ ਨੂੰ ਗਿਣਦਾ ਰਿਹਾਂ ਹਾਂ, ਅਤੇ ਜਿਨ੍ਹਾਂ ਵਰਗੇ ਅਨੇਕਾਂ ਸੱਜਣ ਪੁਰਸ਼ ਅੱਜ ਵੀ ਬਹੁ-ਗਿਣਤੀ ਦੇ ਆਗੂਆਂ ਵਿਚ ਮੌਜੂਦ ਹਨ, ਅਸਾਡੇ ਪੱਕੇ ਸ਼ਤਰੂ ਅਤੇ ਅਮਿੱਤਰ ਨਹੀਂ, ਸਗੋਂ ਅਸੀਂ ਉਹਨਾਂ ਨੂੰ ਯੋਗ ਨੀਤੀ ਅਪਣਾ ਕੇ ਪੰਥ ਦੇ ਹਿਮਾਇਤੀ ਤੇ ਸਖਾ-ਸਹਾਇਕ ਦੀਵਾਨ ਕੌੜਾ ਮੱਲ ਵਰਗੇ ਬਣਾ ਸਕਦੇ ਹਾਂ। ਲੋੜ ਇਸ ਗੱਲ ਦੀ ਹੈ ਕਿ ਅਸੀਂ ਉਨ੍ਹਾਂ ਨਾਲ ਸੰਜੀਦਗੀ ਨਾਲ ਸੰਪਰਕ ਪੈਦਾ ਕਰੀਏ ਤਾਂ ਜੁ ਉਹਨਾਂ ਨੂੰ ਵਿਸ਼ਵਾਸ ਹੋ ਜਾਵੇ ਕਿ ਸਿੱਖ ਜੇ ਭਾਰਤ ਦੇ ਉੱਤਰ-ਪੱਛਮ ਖੇਤਰ ਵਿਚ, ਸਿੱਖ ਪੰਥ ਦੇ ਵਿਅਕਤੀਤਵ ਦੀ ਵਿਧਾਨਕ ਰੱਖਿਆ ਲਈ ਲੜਦੇ ਹਨ ਅਤੇ ਸਿੱਖੀ ਕੀਮਤਾਂ ਨੂੰ ਸੁਰੱਖਿਅਤ ਕਰਨਾ ਲੋਚਦੇ ਹਨ, ਤਾਂ ਉਹਨਾਂ ਦੀ ਸ਼ੁੱਧ ਮਨੋਕਾਮਨਾ ਇਹੋ ਹੈ ਕਿ ਦੇਸ਼ ਦੀ ਅੰਖਡਤਾ ਕਾਇਮ ਰਹੇ, ਇਸ ਦੀਆਂ ਸਾਂਸਕ੍ਰਿਤਿਕ ਨੀਹਾਂ ਪੱਕੀਆਂ ਰਹਿਣ, ਇਸ ਦੇਸ਼ ਦੀ ਭਾਰਤੀ ਕੌਮ ਸਬਲ ਹੋਵੇ ਅਤੇ ਦੇਸ਼ ਵਿਚ ਪ੍ਰਜਾਤੰਤਰ, ਧਰਮ-ਨਿਰਪੇਖਤਾ, ਦ੍ਰਿਦਰ-ਨਿਰੋਧ, ਜਿਸ ਨੂੰ ਕਿ 'ਸੈਕੂਲਰਿਜ਼ਮ' ਤੇ 'ਗਰੀਬੀ-ਹਟਾਓ' ਵੀ ਕਿਹਾ ਜਾਂਦਾ ਹੈ, ਦੇਸ਼ ਦੀ ਰਾਜ-ਬਣਤਰ ਤੇ ਵਿਕਾਸ ਦਾ ਅਧਾਰ ਬਣੇ ਰਹਿਣ। ਸਿੱਖ ਇਹਨਾਂ ਮਨੋਰਥਾਂ ਦੀ ਪੂਰਤੀ ਲਈ ਭਰਪੂਰ ਤੇ ਮਹੱਤਵਪੂਰਣ ਸਹਿਯੋਗ ਦੇਣਾ ਲੋਚਦੇ

ਹਨ, ਰੁਕਾਵਟ ਨਹੀਂ ਬਣਨਾ ਚਾਹੁੰਦੇ। ਹਿੰਦੂ ਲੀਡਰਾਂ ਦਾ ਇਉਂ ਭਰੋਸਾ ਜਿੱਤਣ ਨਾਲ ਹੀ, ਬਦਲੇ ਹੋਏ ਹਾਲਾਤ ਵਿਚ ਸਿੱਖ ਕਾਮਯਾਬ ਹੋ ਸਕਦੇ ਹਨ, ਨਹੀਂ ਤਾਂ ਆਪਣੇ ਲਈ ਨਵੀਆਂ ਔਕੜਾਂ ਪੈਦਾ ਕਰ ਲੈਣਗੇ ਅਤੇ ਕਰਦੇ ਰਹਿਣਗੇ, ਪ੍ਰਾਪਤੀ ਕੋਈ ਨਹੀਂ ਹੋਣੀ। ਜਿਹੜੇ ਗ੍ਰਾਮੀਨ ਬੁੱਧੀ ਵਾਲੇ ਸਿੱਖ ਇਸ ਭੁਲੇਖੇ ਵਿਚ ਹਨ ਕਿ ਉਹ ਚਲਾਕੀ ਨਾਲ ਬਹੁ-ਗਿਣਤੀ ਦੇ ਸੱਤਾਧਾਰੀ ਆਗੂਆਂ ਕੋਲੋਂ ਕੁਝ ਪ੍ਰਾਪਤ ਕਰ ਲੈਣਗੇ, ਉਹਨਾਂ ਨੂੰ ਇਹੋ ਕਿਹਾ ਜਾ ਸਕਦਾ ਹੈ, ਕਿ, 'ਉਹ ਦਿਨ ਡੁੱਬਾ, ਜਦੋਂ ਘੋੜੀ ਚੜ੍ਹਿਆ ਕੁੱਬਾ'।

(2) ਕਿਸੇ ਜਾਤੀ ਜਾਂ ਕੌਮ ਦੀ ਸਿਆਸੀ ਅਕਾਂਕਸ਼ਾ ਅਤੇ ਰਾਜਨੀਤਕ ਮੰਜ਼ਲ, ਕਿਸੇ ਸੰਤ ਬਾਬੇ ਨੂੰ "ਧਿਕਾਰ" ਦੇ ਕੇ ਜਾਂ ਕਿਸੇ ਧੜੇ ਜਾਂ ਜੁੰਡਲੀ ਦੇ ਆਪੋ ਵਿਚ ਘੁਸਰ-ਮੁਸਰ ਕਰਕੇ, ਮਿੱਥੀ ਨਹੀਂ ਜਾ ਸਕਦੀ ਅਤੇ ਨ ਹੀ ਮਿੱਥਣੀ ਚਾਹੀਏ। ਰਾਜਨੀਤਕ ਨਿਸ਼ਾਨਿਆਂ ਦੇ ਧੁਰਵੇ ਅਤੇ ਰੂਪਾਕਾਰ ਹਮੇਸ਼ਾ ਉਹ ਜਾਤੀ ਜਾਂ ਕੌਮ ਦੇ ਜੀਵਨ-ਸਿਧਾਂਤਾਂ, ਤਾਰੀਖੀ ਵਿਕਾਸ ਅਤੇ ਵਰਤਮਾਨ ਵਾਤਾਵਰਣ ਨੂੰ ਅਧਾਰ ਬਣਾ ਕੇ ਹੀ ਉਲੀਕੇ ਜਾ ਸਕਦੇ ਹਨ। ਇਸ ਲਈ ਇਹ ਨਿਸ਼ਾਨਾ ਕਿ

*(ੳ) ਖਾਲਸਾ ਇਕ ਸਿਆਸੀ ਇਕਾਈ ਹੈ ਅਤੇ ਇਸ ਨੂੰ ਫਰਦਨ-ਫਰਦਨ ਵੋਟਰਾਂ ਵਿਚ, ਰਾਜਨੀਤਕ ਕਾਰਯਕਰਮ ਲਈ, ਨਿਖੇੜਿਆ ਨਹੀਂ ਜਾ ਸਕਦਾ, ਅਤੇ ਦੇਸ਼ ਦਾ ਵਿਧਾਨ ਜੇ ਅਜੇਹਾ ਕਰੇ ਤਾਂ ਉਹ ਸਿੱਖਾਂ ਨਾਲ ਬੁਨਿਆਦੀ ਅਨਿਆਂ ਹੈ,*

*(ਅ) ਰਾਜ ਬਣਤਰ ਤੇ ਵਿਧਾਨ ਦੀ ਕੋਈ ਰੂਪ-ਰੇਖਾ ਹੋਵੇ ਉਸ ਵਿਚ ਇਹ ਸਪਸ਼ਟ ਪਰਵਾਣ ਹੋਣਾ ਚਾਹੀਏ ਕਿ ਸਿੱਖੀ ਤੇ ਸਿੱਖ ਪੰਥ ਦੇ ਕੁਝ ਵਿਸ਼ੇਸ਼ ਤੇ ਵਿਲੋਕਤੇ ਲੋੜਾਂ, ਅਧਿਕਾਰ ਹਨ ਜਿਨ੍ਹਾਂ ਦਾ ਸਮਰਥਨ ਅਵੱਸ਼ ਹੋਣਾ ਚਾਹੀਏ,*

*(ੲ) ਕਿਵੇਂ ਤੇ ਕਿਸੇ ਰੂਪ ਵਿਚ ਭੀ ਸਿੱਖਾਂ ਨੂੰ, ਬਤੌਰ ਜਥੇਬੰਦ ਜਾਤੀ ਦੇ, ਉਹਨਾਂ ਦੇ ਹਮਸਾਇਆਂ ਨਾਲੋਂ ਹੀਣਾ ਸਥਾਨ ਤੇ ਦਰਜਾ ਨਹੀਂ ਦਿੱਤਾ ਜਾ ਸਕਦਾ,*

*(ਸ) ਕਾਂਗਰਸ ਤੇ ਹਿੰਦੂ ਨੇਤਾ, ਵਿਧਾਨ ਨਿਰਮਤ ਕਰਨ ਸਮੇਂ ਸਿੱਖ ਕੌਮ ਦੀ ਸਹਿਮਤੀ ਤੇ ਸੱਚੀ ਪ੍ਰਸ਼ੰਸਾ ਲੈਣ ਲਈ ਵਚਨ-ਬੱਧ ਸਨ ਤੇ ਹਨ, ਅਤੇ*

*(ਹ) ਜਮੁਨਾ ਤੇ ਘੱਗਰ ਤੋਂ ਲੈ ਕੇ ਵਾਹਗੇ ਤਕ ਸੀਮਤ ਹੋ ਕੇ ਭਾਰਤ ਵਿਚ ਰਹਿ ਚੁੱਕਾ ਪੰਜਾਬ ਸਿੱਖਾਂ ਦੀ ਬਚੀ-ਖੁਚੀ ਇਤਿਹਾਸਕ ਪ੍ਰਿਤੀ-ਭੂਮੀ ਅਥਵਾ ਸਿੱਖ ਹੋਮਲੈਂਡ ਹੈ, ਜਿਸ ਨਾਲ ਕਿ ਸਿੱਖਾਂ ਦਾ ਤਾਰੀਖੀ ਗੌਰਵ ਸੰਬੰਧਤ ਹੈ ਅਤੇ ਇਸ ਤੱਥ ਦੇ ਅਧਾਰ ਉਤੇ ਹੀ, ਅੰਗਰੇਜ਼ਾਂ ਨੇ ਹਿੰਦੁਸਤਾਨ ਅਜ਼ਾਦੀ ਪ੍ਰਦਾਨ ਕਰਨ ਵੇਲੇ ਸਿੱਖਾਂ ਨੂੰ ਦੇਸ਼ ਦੀ ਸੰਪੂਰਣ ਸੰਪਨ ਪ੍ਰਭੂ-ਸੱਤਾ ਦਾ ਤੀਜਾ ਵਾਰਸ ਹਿੰਦੂ-ਮੁਸਲਮਾਨਾਂ ਦੇ ਨਾਲ ਪ੍ਰਵਾਨ ਕੀਤਾ ਸੀ ਜਿਹੜਾ ਹੱਕ ਕਿ ਕਿਸੇ ਕੁਟਲ ਨੀਤੀ ਯਾ ਰੋਲ-ਘਚੋਲ ਮਚਾ ਕੇ, ਵਿਨਾਸ਼ ਨਹੀਂ ਕੀਤਾ ਜਾ ਸਕਦਾ। ਸਿੱਖਾਂ ਦਾ ਸਿਆਸੀ ਨਿਸ਼ਾਨਾ ਇਹਨਾਂ ਪੰਜਾਂ ਤੱਥਾਂ ਨੂੰ ਮੂਹਰੇ ਰਖ ਕੇ ਅਤੇ*

*ਪਰਵਾਣ ਕਰਕੇ ਹੀ ਮਿੱਥਣਾ ਯੋਗ ਹੈ। ਐਵੇਂ, ਹੂੜ-ਮੱਤ ਦੁਆਰਾ ਮਿੱਥਿਆ ਹੋਇਆ ਨਿਸ਼ਾਨਾ ਪੰਥ ਦੀ ਬਹੁਤ ਹਾਨੀ ਕਰੇਗਾ ਅਤੇ ਦੇਸ਼ ਲਈ ਭੀ ਲਾਹੇਵੰਦ ਨਹੀਂ।*

(3) ਪੰਥ ਦਾ ਝੰਡਾ ਛੱਡ ਕੇ, ਜਿਹਾ ਕਿ 'ਪੰਜਾਬੀਅਤ' ਆਦਿ ਦੇ ਝੰਡੇ ਹੇਠਾਂ, ਜੇ ਅਸੀਂ ਕੁਝ ਜੂਠੀਆਂ ਹੱਡੀਆਂ, ਸੱਤਾ-ਆਰੂਢ ਜਾਤੀ ਕੋਲੋਂ ਪ੍ਰਾਪਤ ਕਰ ਭੀ ਲਈਆਂ ਤਾਂ ਉਹ ਲਾਭ ਦੀ ਬਜਾਏ ਹਾਨੀਕਾਰਕ ਹੀ ਸਿੱਧ ਹੋਣਗੀਆਂ। ਉਸ ਦਾ ਸਿੱਖੀ ਤੇ ਪੰਥ ਨੂੰ ਕੋਈ ਲਾਭ ਨਹੀਂ ਹੋਵੇਗਾ। ਜਦੋਂ ਅਸਾਂ ਸਿੱਖੀ ਤੇ ਪੰਥ ਦਾ ਅਬਚਲ ਝੰਡਾ ਆਪ ਹੀ ਛੱਡ ਦਿੱਤਾ ਤਾਂ ਜੋ ਪ੍ਰਾਪਤੀ ਭੀ ਕੀਤੀ, ਉਹ ਸਿੱਖਾਂ ਤੇ ਪੰਥ ਲਈ ਨਾ ਗੌਰਵ ਦਾ ਕਾਰਨ ਹੀ ਹੋ ਸਕੇਗੀ ਅਤੇ ਨਾ ਹੀ ਸਿੱਖੀ ਦੇ ਸੁਆਸਥ ਲਈ ਗੁਣਕਾਰੀ। 1845-46 ਵਿਚ ਫਰੰਗੀ ਨਾਲ ਲੜਾਈਆਂ ਲੜਨ ਪਿੱਛੋਂ, ਸਿੰਘਾਂ ਨੇ, ਯੂਨੀਅਨ ਜੈਕ ਦੇ ਝੰਡੇ ਹੇਠਾਂ, ਕਿਤਨੇ ਯੁੱਧ ਦੇਸ਼ ਤੇ ਮੁਲਕ ਪ੍ਰਾਜਯ ਕੀਤੇ ਹਨ, ਬਰ੍ਹਮਾ, ਚੀਨ, ਅਫਰੀਕਾ, ਸਿੰਘਾਪੁਰ, ਫਲੈਂਡਰਸ ਆਦਿ, ਪਰ ਸਿੱਖੀ ਜਾਂ ਸਿੱਖ-ਪੰਥ ਦੇ ਹੱਥ ਇਹਨਾਂ ਫਤਹ-ਯਾਬੀਆਂ ਨਾਲ ਕੀ ਆਇਆ ਹੈ? ਨੱਬੇ ਫੀਸਦੀ ਤੋਂ ਵੱਧ ਸਿੱਖ, ਹਿੰਦੁਸਤਾਨ ਦੇ ਅਜ਼ਾਦੀ ਸੰਗਾਮ ਵਿਚ ਫ਼ਾਂਸੀਆਂ ਤੇ ਚੜ੍ਹੇ ਤੇ ਕੁਰਬਾਨ ਹੋਏ ਹਨ, ਕੀ ਇਸ ਦਾ ਇਵਜ਼ਾਨਾ ਸਿੱਖਾਂ ਤੇ ਪੰਥ ਨੂੰ ਕੀ ਮਿਲਿਆ ਹੈ? ਸੰਨ 1965 ਤੇ ਸੰਨ 1971 ਦੀਆਂ ਪਾਕਿਸਤਾਨ ਨਾਲ ਜੰਗਾਂ ਵਿਚ ਸਿੱਖਾਂ ਨੇ ਬੇਦਰੇਗ ਅਤੇ ਅਦੁੱਤੀ ਸੂਰਮਗਤੀ ਨਾਲ ਆਪਣਾ ਖ਼ੂਨ ਡੋਲ੍ਹਿਆ ਹੈ। ਉਹ ਅਸਾਂ ਦੇਸ਼ ਦੀ ਰੱਖਿਆ ਲਈ ਡੋਲ੍ਹਿਆ, ਦੇਸ਼ ਦੀ ਰੱਖਿਆ ਹੋ ਗਈ। ਇਸ ਵਿਚੋਂ ਜੇ ਅਸੀਂ ਸਿੱਖੀ ਦੀ ਰੱਖਿਆ ਅਤੇ ਪੰਥ ਦਾ ਗੌਰਵ ਭਾਲੀਏ ਤਾਂ ਅਸਾਡੀ ਮੂਰਖ-ਮੱਤ ਹੈ। ਜਿਸ ਝੰਡੇ ਹੇਠਾਂ ਯੁੱਧ ਹੋਇਆ ਤੇ ਜਿੱਤਿਆ ਗਿਆ, ਫਤਹਿ ਉਸ ਝੰਡੇ ਦੀ ਅਤੇ ਉਹਨਾਂ ਯੁੱਧ-ਮਨੋਰਥਾਂ ਦੀ ਹੈ, ਜਿਨ੍ਹਾਂ ਦਾ ਉਹ ਝੰਡਾ ਪ੍ਰਤੀਕ ਹੈ, ਲੜਨ ਮਰਨ ਵਾਲੇ ਵਿਅਕਤੀਗਤ ਸੂਰਮਿਆਂ ਦੀ ਨਹੀਂ। ਸਿੱਖਾਂ ਨੂੰ ਇਤਨੀ ਸਿਆਸੀ ਸੂਝ-ਬੂਝ ਤਾਂ ਹੋਣੀ ਚਾਹੀਦੀ ਹੈ ਕਿ ਜਿਤਨਾ ਚਿਰ ਉਹ ਕੋਈ ਪ੍ਰਾਪਤੀ ਖਾਲਸਈ ਪੰਥਕ ਝੰਡੇ ਹੇਠਾਂ ਅਤੇ ਸਿੱਖਾਂ ਦੇ ਯੁੱਧ-ਮਨੋਰਥਾਂ ਦਾ ਐਲਾਨ ਕਰਕੇ ਨਹੀਂ ਕਰਦੇ ਉਤਨਾ ਚਿਰ ਉਹ ਸਾਰੀ ਤ੍ਰਿਲੋਕੀ ਨੂੰ ਵੀ ਵਿਜੈ ਕਿਉਂ ਨਾ ਕਰ ਲੈਣ, ਉਹ ਸਿੱਖਾਂ ਲਈ ਤੇ ਪੰਥ ਲਈ ਹੋਈ ਫਤਹਿ ਨਹੀਂ ਕਹਾਏਗੀ ਅਤੇ ਨਾ ਹੀ ਇਸ ਮਤਲਬ ਲਈ ਵਰਤੀ ਜਾ ਸਕੇਗੀ। 'ਪੰਜਾਬੀਅਤ' ਦੇ ਨਾਮ ਉਤੇ ਪੰਜਾਬੀ ਸੂਬੀ ਤਾਂ ਇਕ ਪਾਸੇ ਰਹੀ, ਗੋਦਾਵਰੀ ਤਕ ਦਾ ਇਲਾਕਾ ਵੀ ਲੈ ਲਵੋ, ਉਸ ਵਿਚ ਰਾਜ ਸੱਤਾ ਅਤੇ ਰਾਜਗੌਰਵ ਉਹਨਾਂ ਕੋਲ ਹੀ ਜਾਵੇਗਾ ਜਿਨ੍ਹਾਂ ਦੀ ਸਿੱਖੀ ਜਾਂ ਸਿੱਖ ਪੰਥ ਨਾਲ ਨਾ ਕੋਈ ਪਕੜ ਹੈ, ਨ ਸਾਂਝ। ਇਸ ਲਈ, ਸਿੱਖ ਕਿਉਂ ਭੰਬਲ-ਭੂਸਿਆਂ ਵਿਚ ਪੈ ਕੇ ਆਪ ਭੀ ਖੁਆਰ ਹੋ ਰਹੇ ਹਨ ਅਤੇ ਆਪਣੇ ਦੇਸ਼ ਵਾਸੀਆਂ ਨੂੰ ਵੀ ਔਖਾ ਕਰ ਰਹੇ ਹਨ?

ਇਹ ਸਤਰਾਂ ਲਿਖਦੇ ਸਮੇਂ ਇਕ ਯੂਨੀਵਰਸਿਟੀ ਦੇ ਵਿਦਵਾਨ ਤੇ ਸੂਝਵਾਨ ਪ੍ਰੋਫੈਸਰ ਮਿਲਣ ਆ ਗਏ ਹਨ ਅਤੇ ਉਹਨਾਂ ਨੂੰ ਲੇਖ ਦਾ ਉਪੋਕਤ ਭਾਗ ਸੁਣਾਇਆ ਗਿਆ ਹੈ। ਉਹ ਕਹਿੰਦੇ ਹਨ : "ਬੜਾ ਮਨ, ਬੁੱਧੀ ਨੂੰ ਟੁੰਬਣ ਵਾਲਾ ਵਿਸ਼ਲੇਸ਼ਣ ਤੁਸਾਂ ਸਿੱਖ ਰਾਜਸੀ ਸਥਿਤੀ ਦਾ ਕੀਤਾ ਹੈ। ਮੈਂ ਇਸ ਨਾਲ ਅਸਹਿਮਤ ਹੋ ਨਹੀਂ ਸਕਦਾ। ਇਸ ਲੇਖ ਦੇ ਵਡੇਰੇ ਭਾਗ ਨੂੰ ਸਿੱਖ ਸੰਗਤਾਂ ਸਮਝ ਭੀ ਲੈਣਗੀਆਂ ਤੇ ਮੰਨ ਭੀ ਲੈਣਗੀਆਂ ਪਰ ਇਹ ਜਿਹੜੇ ਪੰਜ ਬੁਨਿਆਦੀ ਤੱਥ ਤੇ ਸਿਧਾਂਤ ਤੁਸਾਂ ਸਿੱਖ ਸਿਆਸਤ ਦੇ ਨਿਸ਼ਾਨੇ ਦੀ ਰੂਪਰੇਖਾ ਮਿੱਥਣ ਬਾਬਤ ਕਹੇ ਹਨ, ਇਹਨਾਂ ਨੂੰ ਕੋਈ ਵਿਰਲਾ ਹੀ ਸਮਝ ਸਕੇਗਾ, ਅਕਾਲੀ ਦਲ ਦੇ ਜਥੇਦਾਰਾਂ ਤੇ 'ਸੰਤਾਂ ਬਾਬਿਆਂ' ਨੂੰ ਇਹ ਮਨਾਓਗੇ ਕਿਵੇਂ?"

ਇਸ ਦਾ ਉੱਤਰ ਇਹ ਹੈ ਕਿ ਯੁੱਧ ਦਾ ਨਿਸ਼ਾਨਾ ਕਿਸੇ ਦੇਸ਼ ਜਾਂ ਜਾਤੀ ਵਿਚ, ਉਸ ਦੀ ਸੈਨਾ ਦੇ ਕਪਤਾਨ, ਕਰਨੈਲ ਕਦੇ ਨਹੀਂ ਉਲੀਕਦੇ। ਇਹ ਨਿਸ਼ਾਨੇ ਸਦਾ ਸਿਵਲ ਸਰਕਾਰ ਤੇ ਕੌਮ ਦੇ ਉੱਚ ਬੁੱਧੀਵਾਨ ਹੀ ਨਿਸ਼ਚਿਤ ਕਰਦੇ ਹਨ। ਸੈਨਾ ਦਾ ਕੰਮ ਕੇਵਲ ਯੁੱਧ-ਯੋਜਨਾ ਬਣਾ ਕੇ, ਨਿਸ਼ਚਿਤ ਨਿਸ਼ਾਨੇ ਦੀ ਪ੍ਰਾਪਤੀ ਹੀ ਹੁੰਦਾ ਹੈ ਤੇ ਹੋਣਾ ਚਾਹੀਦੇ। ਯੁੱਧ ਯੋਜਨਾ ਭੀ ਕਪਤਾਨ, ਕਰਨੈਲ ਨਹੀਂ ਬਣਾਉਂਦੇ। ਉਸ ਨੂੰ ਬਣਾਉਣ ਵਾਲੇ ਭੀ ਯੁੱਧ-ਵਿੱਦਿਆ ਵਿਚ ਨਿਪੁੰਣ, ਮਹਾਨ ਸੈਨਿਕ ਸੋਝੀ ਦੇ ਮਾਲਕ, ਤਜਰਬੇਕਾਰ ਜਰਨੈਲ ਹੀ ਹੁੰਦੇ ਹਨ। ਇਹੋ ਘਾਟਾ ਅਸਾਡੇ ਵਿਚ ਸੀ ਤਾਂ ਅਸੀਂ ਸੰਨ 1844-1845 ਦੇ ਯੁੱਧਾਂ ਵਿਚ ਫਿਰੰਗੀ ਨੂੰ ਜਿੱਤ ਕੇ ਭੀ ਹਾਰ ਗਏ ਸੀ ਤੇ ਜਮੁਨਾ ਤੋਂ ਜਮਰੌਦ ਤਕ ਦਾ ਖਾਲਸਾ ਰਾਜ ਖੁਹਾ ਬੈਠੇ ਸੀ:

***"ਸ਼ਾਹਮੁਹੰਮਦਾ ਇਕ ਸਰਦਾਰ ਬਾਝੋਂ, ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।"***

ਅਤੇ ਇਸੇ ਕਾਰਨ ਅਸੀਂ 1947 ਵਿਚ ਕੁਛ ਪ੍ਰਾਪਤ ਨਹੀਂ ਕਰ ਸਕੇ, ਔਰ ਪਿਛਲੇ ਪੰਝੀ ਵਰ੍ਹਿਆਂ ਵਿਚ ਕਈ ਮੋਰਚੇ ਜਿੱਤਣ ਦੇ ਬਾਵਜੂਦ ਨਾਕਾਮ ਤੇ ਨਾਮੁਰਾਦ ਰਹੇ ਹਾਂ। ਯਾ ਤਾਂ ਅਕਾਲੀ ਦਲ ਦੇ ਜੱਥੇਦਾਰ ਤੇ 'ਸੰਤ ਬਾਬੇ' ਅਤੇ ਇਹਨਾਂ ਦੀ ਰਹਿੰਦ-ਖੂੰਹਦ ਸਿੱਖ ਸਿਆਸਤ ਦੇ ਨਿਸ਼ਾਨੇ ਮਿੱਥਣ ਦਾ ਕੰਮ ਤੇ ਰਾਜਨੀਤੀ ਚਲਾਉਣ ਦੀ ਵਾਗਡੋਰ, ਅਜੋਕੇ ਸਮੇਂ ਦੀ ਸਿਆਸੀ ਸਥਿਤੀ ਨੂੰ ਸਮਝ ਸਕਣ ਵਾਲੇ, ਰਾਜਨੀਤੀ ਦੇ ਖੇਲ ਦੇ ਗੁਰ, ਅਸੂਲਾਂ ਦੇ ਪਛਾਣੂ, ਆਧੁਨਿਕ ਉੱਚ ਵਿੱਦਿਆ ਦੇ ਪਿਛੋਕੜ ਵਾਲੇ ਅਤੇ ਸਿੱਖ ਸਿਧਾਂਤਾਂ ਤੇ ਤਵਾਰੀਖ ਦੇ ਵਿਗਿਆਨੀਆਂ ਨੂੰ ਸੌਂਪ ਦੇਣ ਅਤੇ ਆਪ ਸਿੱਖ ਸਿਆਸਤ ਦੇ ਨਿਸ਼ਾਨਿਆਂ ਦੀ ਪ੍ਰਾਪਤੀ ਦੀ ਜੱਦੋ-ਜਹਿਦ ਲਈ ਹੀ ਤਤਪਰ ਰਹਿਣ ਅਤੇ ਯਾ ਸਿੱਖ ਆਪਣੇ ਭਵਿੱਖ ਵੱਲੋਂ ਬਿਲਕੁਲ ਨਿਰਾਸ਼ ਹੋ ਕੇ ਅਰਦਾਸ ਕਰਨ ਕਿ ਗੁਰੂ ਭਾਣਾ ਮੰਨਣ ਦਾ ਬਲ ਬਖਸ਼ੇ। ***'ਲੋੜੈ ਦਾਖ ਬਿਜੋਰਿਆਂ ਕਿਕਰਿ ਬੀਜੈ ਜਟੁ'*** ਵਾਲੀ ਅੰਧਨੀਤੀ ਵਿਚੋਂ ਤਿੰਨਕਾਲ ਕਿਸੇ ਭਲੇ ਦੀ ਆਸ਼ਾ ਨਹੀਂ ਰੱਖਣੀ ਚਾਹੀਦੀ।

ਸੰਨ 1963 ਵਿਚ, ਜਦੋਂ ਮਾਸਟਰ ਤਾਰਾ ਸਿੰਘ ਦੇ ਮਰਨ ਵਰਤ ਨੂੰ ਤਿਆਗਣ ਕਾਰਣ, ਸਿੱਖ ਸੰਗਤਾਂ ਉਹਨਾਂ ਤੋਂ ਉਪ੍ਰਾਮ ਹੋ ਗਈਆਂ ਸਨ ਤਦ ਭਾਈ ਫਤਹਿ ਸਿੰਘ (ਸੰਤ) ਨੂੰ ਅਕਾਲੀ ਦਲ ਦੇ ਕੁਛ ਜਥੇਦਾਰਾਂ ਨੇ ਚੁੱਕ ਕੇ, ਦਿੱਲੀ ਵਾਲੀ ਸਰਕਾਰ ਦੀ ਖੁੱਲ੍ਹੀ ਸ਼ਹਿ ਨਾਲ, ਵਿਧਾਨ ਦੇ ਖਿਲਾਫ਼ ਤੇ ਹਿੱਕ ਦੇ ਧੱਕੇ ਨਾਲ, ਸਿੱਧੀ ਬੁਰਛਾਗਰਦੀ ਕਰਕੇ, ਇਕ ਨਵਾਂ ਅਕਾਲੀ ਦਲ ਘੜ ਲਿਆ, ਜਿਸ ਨੂੰ ਸਿੱਖ ਸੰਗਤਾਂ ਨੇ ਸਹਿਯੋਗ ਦੇਣਾ ਸ਼ੁਰੂ ਕਰ ਦਿੱਤਾ।

ਸੰਨ 1966 ਵਿਚ ਜਦੋਂ ਦਿੱਲੀ ਦੀ ਸਰਕਾਰ ਨੇ, ਹਿੰਦ-ਪਾਕਿਸਤਾਨ ਦੀ ਜੰਗ ਵਿਚ ਸਿੱਖਾਂ ਦੀ ਮਹੱਤਤਾ ਤੇ ਸ਼ਕਤੀ ਤੱਕ ਕੇ, ਪੰਜਾਬੀ ਸੂਬਾ ਦੇਣਾ ਪਰਵਾਨ ਕਰ ਲਿਆ, ਤਦ ਉਹਨਾਂ ਨੇ, ਸਿੱਖਾਂ ਪ੍ਰਤੀ ਕੁਟਲ ਨੀਤੀ ਮਨ ਵਿਚ ਰੱਖਦਿਆਂ ਹੋਇਆਂ, ਭਾਈ ਫਤਹਿ ਸਿੰਘ (ਸੰਤ) ਨੂੰ ਹੀ ਸਿੱਖਾਂ ਦਾ ਨੁਮਾਇੰਦਾ ਤਸਲੀਮ ਕੀਤਾ, ਅਤੇ ਇਉਂ ਜਦੋਂ ਸਪਸ਼ਟ ਹੋ ਗਿਆ ਕਿ ਦਿੱਲੀ ਦੇ ਸੱਤਾਧਾਰੀ, ਪੰਜਾਬੀ ਸੂਬਾ ਮੀਂਗਣਾ ਪਾ ਕੇ ਹੀ ਦੇਣਾ ਚਾਹੁੰਦੇ ਹਨ, ਤਦ ਸ਼੍ਰੋਮਣੀ ਅਕਾਲੀ ਦਲ ਨੇ ਜੁਲਾਈ ਸੰਨ 1966 ਵਿਚ, ਵਰਕਿੰਗ ਕਮੇਟੀ ਦੀ ਦਿੱਲੀ ਵਿਚ ਹੋਈ ਬੈਠਕ ਵਿਚ, 'ਸਿੱਖ ਹੋਮਲੈਂਡ', ਦੀ ਪ੍ਰਾਪਤੀ, ਪੰਥ ਦਾ ਰਾਜਸੀ ਨਿਸ਼ਾਨਾ, ਉਲੀਕਿਆ ਅਤੇ ਦਸਬੰਰ ਸੰਨ 1966 ਵਿਚ ਲੁਧਿਆਣੇ, ਆਲ ਇੰਡਿਆ ਅਕਾਲੀ ਕਾਨਫ੍ਰੰਸ ਦੇ ਖੁੱਲ੍ਹੇ ਜਲਸੇ ਵਿਚ ਸਿੱਖ ਹੋਮਲੈਂਡ ਬਾਰੇ ਮਤਾ ਪਰਵਾਨ ਹੋਇਆ। ਇਹਨਾਂ ਦੋਹਾਂ ਸਮਿਆਂ ਉਤੇ, ਅਗਵਾਈ ਤਾਂ ਮਾਸਟਰ ਤਾਰਾ ਸਿੰਘ ਦੀ ਹੀ ਸੀ, ਪਰ ਪ੍ਰਧਾਨਗੀ ਗਿਆਨੀ ਭੁਪਿੰਦ੍ਰ ਸਿੰਘ, "ਸਿੰਘ ਸਾਹਿਬ" ਦੀ ਸੀ, ਜੋ ਕਿ ਮਾਸਟਰ ਤਾਰਾ ਸਿੰਘ ਜੀ ਦੇ ਦੇਹਾਂਤ ਪਿੱਛੋਂ, ਸਿੱਖ ਹੋਮਲੈਂਡ ਦੇ ਸਮਰਥਕ ਹੋਣ ਦੀ ਥਾਂ, ਸਿੱਖ ਹੋਮਲੈਂਡ ਦੇ ਗੁਪਤ ਤੇ ਮਾਰੂ ਵਿਰੋਧ ਕਰਨ ਵਾਲਿਆਂ ਦੇ ਸਰਦਾਰ ਬਣੇ ਰਹੇ ਹਨ।

ਸੰਨ 1967 ਦੀਆਂ ਚੋਣਾਂ ਵਿਚ, ਸੰਤ ਅਕਾਲੀ ਦਲ ਤੇ ਸ਼੍ਰੋਮਣੀ ਅਕਾਲੀ ਦਲ, ਇਕ ਦੂਜੇ ਦੇ ਵਿਰੋਧ ਵਿਚ, ਅਖਾੜੇ ਵਿਚ ਉਤਰੇ ਜਿਸ ਦਾ ਨਤੀਜਾ ਇਹ ਨਿਕਲਿਆ ਕਿ ਸੰਤ ਦਲੀਏ 24 ਸੀਟਾਂ ਲੈ ਗਏ, ਪਰ 20 ਦੇ ਕਰੀਬ ਸੀਟਾਂ, ਕੇਵਲ ਸ਼੍ਰੋਮਣੀ ਅਕਾਲੀ ਦਲ ਨਾਲ ਮੁਠਭੇੜ ਦੇ ਕਾਰਨ, ਹਾਰ ਗਏ।

ਜਦੋਂ ਸੰਨ 1969 ਦੀਆਂ ਮੱਧਕਾਲੀ ਚੋਣਾਂ ਫੇਰ ਸਿਰ ਉਤੇ ਆ ਗਈਆਂ ਤਦ ਸਿੱਖ ਸੰਗਤਾਂ ਅਤੇ ਪੰਥ-ਹਿਤੈਸ਼ੀਆਂ ਵੱਲੋਂ ਜ਼ੋਰਦਾਰ ਅਵਾਜ਼ ਉਠੀ ਕਿ ਦੋਹਾਂ ਅਕਾਲੀ ਦਲਾਂ ਦਾ ਏਕਾ ਹੋ ਜਾਣਾ ਚਾਹੀਏ। ਇਸ ਪਿਛੋਕੜ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ, ਪੰਜਾਂ ਆਦਮੀਆਂ ਨੂੰ, ਜਿਨ੍ਹਾਂ ਵਿਚ ਇਹਨਾਂ ਸਤਰਾਂ ਦਾ ਲਿਖਾਰੀ ਵੀ ਸ਼ਾਮਲ ਸੀ, ਇਹ ਕਤਈ ਅਧਿਕਾਰ ਸੌਂਪ ਦਿੱਤੇ ਕਿ ਜੇ ਭਾਈ ਫਤਹਿ ਸਿੰਘ (ਸੰਤ) ਅਤੇ ਉਸ ਦੀ ਚਾਰਯਾਰੀ ਦਾ ਅਕਾਲੀ ਦਲ, ਇਹ ਬੁਨਿਆਦੀ ਤੱਥ ਕਿ, (1) ਅਸਲੀ

ਤੇ ਵਿਧਾਨਕ ਸ਼੍ਰੋਮਣੀ ਅਕਾਲੀ ਦਲ ਉਹੋ ਹੈ ਜੋ ਕਿ 45 ਸਾਲਾਂ ਤੋਂ ਅਖੰਡ ਚਲਿਆ ਆਉਂਦਾ ਹੈ ਅਤੇ ਜਿਸ ਦਾ ਕੇਂਦਰੀ ਦਫਤਰ ਬਾਬਾ ਅੱਟਲ ਵਾਲੀ ਬਿਲਡਿੰਗ ਵਿਚ ਹੈ। (2) ਪੰਥ ਦਾ ਸਹੀ ਤੇ ਸਪਸ਼ਟ ਸਿਆਸੀ ਨਿਸ਼ਾਨਾ, ਅਜ਼ਾਦ ਦੇਸ਼ ਵਿਚ ਅਜਾਦ ਪੰਥ ਦੀ ਸਥਾਪਤੀ ਅਥਵਾ ਸਿੱਖ ਹੋਮਲੈਂਡ ਦੀ ਪ੍ਰਾਪਤੀ ਹੈ, ਖੁੱਲ੍ਹੇ ਤੌਰ 'ਤੇ ਅਤੇ ਬਿਨਾਂ ਕਪਟ ਦੇ ਮੰਨ ਲਵੇ, ਤਾਂ ਸ਼੍ਰੋਮਣੀ ਅਕਾਲੀ ਦਲ ਅਤੇ ਸੰਤ ਅਕਾਲੀ ਦਲ ਦਾ ਏਕੀਕਰਣ ਬਿਨਾਂ ਕਿਸੇ ਹੋਰ ਸ਼ਰਤ ਦੇ ਕਰ ਲਿਆ ਜਾਵੇ।

ਇਸ ਗੁਰਮਤੇ ਅਨੁਸਾਰ ਸ਼੍ਰੋਮਣੀ ਅਕਾਲੀ ਦਲ ਤੇ ਸੰਤ ਅਕਾਲੀ ਦਲ ਦਾ ਲਿਖਤੀ ਸਮਝੌਤਾ, ਅਕਤੂਬਰ, ਸੰਨ 1968 ਵਿਚ ਹੋਇਆ, ਜੋ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਰਾਜਕੀਯ "ਗੁਰਦੁਆਰਾ ਗਜ਼ਟ" ਨਵੰਬਰ 1968 ਦੇ ਸਫਾ 81-84 ਉਤੇ "ਪੰਥਕ ਏਕਤਾ ਦਾ ਐਲਾਨ ਨਾਮਾ" ਦੇ ਸਿਰਲੇਖ ਹੇਠ ਦਰਜ ਹੈ।

ਇਸ ਐਲਾਨ ਨਾਮੇ ਉਤੇ ਹਸਤਾਖਰ ਦੋਹਾਂ ਧੜਿਆਂ ਦੇ ਨੁਮਾਇੰਦਿਆਂ ਨੇ ਸ੍ਰੀ ਅਕਾਲ ਤਖਤ ਦੇ ਹਜ਼ੂਰ, ਅਰਦਾਸਾ ਕਰਕੇ ਕੀਤੇ।

ਇਸ ਪੰਥਕ ਏਕੀਕਰਣ ਦੇ ਤਿੰਨ ਸ਼ਿਲਾਧਰ ਸਪਸ਼ਟ ਕੀਤੇ ਹੋਏ ਹਨ: (1) ਅਸਲੀ ਤੇ ਵਿਧਾਨਕ ਸ਼੍ਰੋਮਣੀ ਅਕਾਲੀ ਦਲ, ਪੰਜਾਹ ਸਾਲਾ ਪੁਰਾਣਾ ਅਕਾਲੀ ਦਲ, ਬਾਬਾ ਅੱਟਲ ਦੇ ਦਫਤਰ ਵਾਲਾ ਹੀ ਹੈ, (2) ਸੁਤੰਤ੍ਰ ਭਾਰਤ ਵਿਚ ਖੁਦਮੁਖਤਾਰ ਪੰਥ ਦੇ ਸਿਆਸੀ ਦਰਜੇ ਦੀ ਪ੍ਰਾਪਤੀ ਹੀ ਸਹੀ ਤੇ ਇਕੋ ਇਕ ਰਾਜਸੀ ਨਿਸ਼ਾਨਾ ਸਿੱਖ ਕੌਮ ਦਾ ਹੈ, ਜਿਸ ਨੂੰ ਕਿ ਸਾਹਿਬ ਦਸਮ ਪਾਤਸ਼ਾਹ ਅਤੇ ਤਵਾਰੀਖ ਦੇ ਵਹਿਣ ਨੇ ਅੱਟਲ ਨਿਸ਼ਚਿਤ ਕੀਤਾ ਹੋਇਆ ਹੈ। (3) ਸਿਰ ਉਤੇ ਆਈਆਂ ਵਿਧਾਨ ਸਭਾ ਦੀਆਂ ਮੱਧਕਾਲੀ ਚੋਣਾਂ ਨੂੰ ਮੁੱਖ ਰਖ ਕੇ, ਸ਼ੋਮਣੀ ਅਕਾਲੀ ਦਲ ਦੀ ਐਡਹਾਕ ਅਥਵਾ ਸੰਕਟ ਕਾਲੀਨ ਕੰਮ-ਚਲਾਊ ਵਰਕਿੰਗ ਕਮੇਟੀ ਅਤੇ ਪਾਰਲੀਮਾਨੀ ਬੋਰਡ ਆਦਿਕ ਸਥਾਪਤ ਕਰ ਦਿੱਤੇ ਗਏ, ਜਦ ਤਕ ਕਿ ਨਵੇਂ ਚੁਣਾਓ ਸ਼੍ਰੋਮਣੀ ਅਕਾਲੀ ਦਲ ਦੇ ਨਹੀਂ ਕਰ ਲਏ ਜਾਂਦੇ।

ਇਹ ਏਕੀਕਰਣ ਹੋਣ ਤੋਂ ਪਹਿਲਾਂ ਨਾ ਕੇਵਲ ਸਿੱਖ ਸੰਗਤਾਂ ਹੀ ਸੰਤ ਅਕਾਲੀ ਦਲ ਤੇ ਸ਼੍ਰੋਮਣੀ ਅਕਾਲੀ ਦਲ ਨੂੰ ਇਕ ਕਰਨ ਲਈ ਉਤਾਵਲੀਆਂ ਸਨ, ਸਗੋਂ ਦੋਹਾਂ ਦਲਾਂ ਦੇ ਸਿਰ-ਕੱਢਵੇਂ ਨੇਤਾ ਵੀ ਇਹੋ ਵਿਚਾਰ, ਨਿੱਜੀ ਤੌਰ 'ਤੇ ਪ੍ਰਗਟਾਉਂਦੇ ਸਨ। ਰਾਜ ਸਭਾ ਦੇ ਚੂੜਾ-ਮਣੀ, ਦੁਖ-ਨਿਵਾਰਣ ਦੇ ਜਾਗੀਰਦਾਰ, ਜਥੇਦਾਰ ਗੁਰਚਰਨ ਸਿੰਘ 'ਟੌਹੜਾ' ਨਾਲ ਵਿਚਾਰ-ਵਟਾਂਦਰੇ ਵੇਲੇ, ਉਨ੍ਹਾ ਨੇ ਬਾਰ ਬਾਰ ਕਹਿਆ ਸੀ ਕਿ 'ਸਿੱਖ ਹੋਮਲੈਂਡ' ਦੀ ਪ੍ਰਾਪਤੀ ਦੇ ਪੰਥਕ ਨਿਸ਼ਾਨੇ ਨੂੰ ਅਸੀਂ ਦਿਲੋਂ ਮਨੋ ਮੰਨਦੇ ਹਾਂ, ਸਗੋਂ ਇਸ ਤੋਂ ਵੀ ਅੱਗੇ ਜਾਣਾ ਚਾਹੁੰਦੇ ਹਾਂ ਪਰ ਸੰਤ ਫਤਹਿ ਸਿੰਘ ਨੂੰ "ਹੋਮਲੈਂਡ" ਸ਼ਬਦ ਨਾਲ

ਇਸ਼ ਲਈ ਚਿੜ੍ਹ ਹੈ ਕਿ ਮਾਸਟਰ ਤਾਰਾ ਸਿੰਘ ਨੇ ਇਹ ਨਾਅਰਾ ਲਾਇਆ ਸੀ, ਇਸ ਲਈ ਲਿਖਤੀ ਸਮਝੌਤੇ ਵਿਚ ਪੰਥ ਦੀ ਸਿਆਸੀ ਮੰਜ਼ਲ ਹੋਮਲੈਂਡ ਤੋਂ ਵੀ ਅਗੇਰੀ ਮਿੱਥੋ ਪਰ ਇਹ ਸ਼ਬਦ, 'ਸਿੱਖ ਹੋਮਲੈਂਡ' ਲਿਖਤ ਵਿਚ ਨਾ ਲਿਆਉ। ਅਸਾਂ ਸ਼੍ਰੋਮਣੀ ਅਕਾਲੀ ਦਲ ਵੱਲੋਂ ਉਸ ਵੇਲੇ ਹੀ ਸਪਸ਼ਟ ਕਰ ਦਿੱਤਾ ਸੀ ਕਿ "ਹੋਮਲੈਂਡ ਤੋਂ ਭੀ ਅਗਾਂਹ" ਰੂਪੀ ਅੰਧਕੂਪ ਵੱਲ ਪੰਥ ਨੂੰ ਮਾਰਚ ਕਰਾਉਣ ਦਾ ਵਿਚਾਰ ਲਾਭਕਾਰੀ ਭੀ ਨਹੀਂ ਅਤੇ ਪ੍ਰਾਪਤੀ ਯੋਗ ਭੀ ਨਹੀਂ, ਇਸ ਲਈ ਨਿਸ਼ਾਨਾ ਤਾਂ ਸਿੱਖ ਹੋਮਲੈਂਡ ਦੀ ਪ੍ਰਾਪਤੀ ਹੀ ਹੈ, ਜਿਹਾ ਕਿ ਸ਼੍ਰੋਮਣੀ ਅਕਾਲੀ ਦਲ ਦ ਮਨ 1966 ਦੇ ਲੁਧਿਆਣੇ ਵਾਲੇ ਸਾਲਾਨਾ ਸਮਾਗਮ ਵਿਚ ਨਿਸ਼ਚੇ ਹੋਇਆ ਹੈ, ਪਰ ਪੰਥਕ ਏਕੇ ਦੇ ਐਲਾਨਨਾਮੇ ਦੀ ਸ਼ਬਦਾਵਲੀ ਦੀ ਰਚਨਾ ਵਧੇਰੇ ਨਿੱਗਰ ਤੇ ਕਾਬਲੇ-ਕਬੂਲ ਕੀਤੀ ਜਾ ਸਕਦੀ ਹੈ।

(ਸੰਤ) ਫਤਹਿ ਸਿੰਘ ਅਤੇ ਜਥੇਦਾਰ 'ਟੌਹੜਾ' ਦੀ ਪੂਰਨ ਰਜ਼ਾਮੰਦੀ ਨਾਲ ਇਉਂ ਹੀ ਕੀਤਾ ਗਿਆ, ਪਰ ਜਦੋਂ ਐਲਾਨ ਨਾਮੇ ਉਤੇ ਦਸਖ਼ਤ ਹੋ ਚੁੱਕੇ ਅਤੇ ਸੰਤ ਅਕਾਲੀ ਦਲ ਦੀ ਚਾਰ-ਯਾਰੀ ਨੂੰ ਸ਼੍ਰੋਮਣੀ ਅਕਾਲੀ ਦਲ ਦੇ ਦਫਤਰ ਵਿਚ ਵੜਨ ਦੇ ਖੁੱਲ੍ਹੇ ਅਧਿਕਾਰ ਮਿਲ ਗਏ ਤਦ ਰਾਤੋ ਰਾਤ, ਫਤਹਿ ਸਿੰਘ (ਸੰਤ) ਅਤੇ ਟੌਹੜਾ ਸਾਹਿਬ (ਜਥੇਦਾਰ), ਸਿੱਖ ਪੰਥ ਦੇ ਸਹੀ ਤੇ ਪਰਵਾਨ ਹੋਏ ਹੋਏ, ਸਿਆਸੀ ਨਿਸ਼ਾਨੇ 'ਸਿੱਖ ਹੋਮਲੈਂਡ' ਤੋਂ ਮੁਨਕਰ ਹੋ ਗਏ।

ਫਤਹਿ ਸਿੰਘ (ਸੰਤ), ਅਕਾਲ ਤਖਤ ਉਤੇ ਡੇਰੇ ਜਮਾ ਕੇ ਅਤੇ ਅਕਾਲ ਤਖਤ ਉਤੇ ਹੋਈ ਅਰਦਾਸ ਨੂੰ ਟਿੱਚ ਜਾਣ ਕੇ, ਹਰ ਰੋਜ਼, ਸਵੇਰੇ ਸ਼ਾਮ, ਜਨਸੰਘੀਆਂ ਅਤੇ ਆਪਣੇ ਸਿਰਜਣਹਾਰੇ ਦਿੱਲੀ ਦੇ ਹਾਕਮਾਂ ਨੂੰ ਖੁਸ਼ ਕਰਨ ਹਿਤ, ਇਹ "ਸਪਸ਼ਟੀਕਰਨ", ਅਰੜਾ ਅਰੜਾ ਕੇ, ਦੇਣ ਲੱਗ ਪਿਆ:

*"ਅਸਾਂ ਹਓਮ ਲਿੰਡ ਨਹੀਂ ਬਣਨ ਦੇਣਾ ਹੈ।"*

ਜਿਸ ਨੂੰ "ਹੋਮਲੈਂਡ" ਦਾ ਸ਼ੁੱਧ ਉਚਾਰਨ ਕਰਨਾ ਵੀ ਨਹੀਂ ਆਉਂਦਾ, ਉਹ ਬਿਆਨ ਉਤੇ ਬਿਆਨ ਦਈ ਜਾਵੇ," ਅਸਾਂ 'ਹਓਮ ਲਿੰਡ' ਨਹੀਂ ਲੈਣਾ ਹੈ। ਸਾਰਾ ਮੁਲਕ ਹੀ ਅਸਾਡਾ 'ਹਓਮ ਲਿੰਡ' ਹੈ।" ਅਤੇ ਐਡਹਾਕ ਅਕਾਲੀ ਦਲ ਦੇ ਉਹ ਸੱਜਣ ਜਿਹੜੇ ਅਸਲੀ ਤੇ ਵਿਧਾਨਕ ਦਲ ਵਿਚੋਂ ਆਏ ਸਨ ਮੂੰਹ ਵਿਚ ਘੁੰਗਣੀਆਂ ਪਾ ਕੇ ਬੈਠੇ ਰਹੇ ਅਤੇ ਸੰਤ-ਦਲੀਏ, ਗੱਜ ਗੱਜ ਕੇ, 'ਸੰਤ-ਬਾਬੇ' ਦੀਆਂ ਚੰਘਿਆੜਾਂ ਵਿਚ ਆਪਣੀਆਂ ਚੰਘਿਆੜਾਂ ਮਿਲਾਉਣ ਲੱਗ ਪਏ, ਅਤੇ ਮੈਂ ਜਦ ਪੰਥਕ ਏਕਤਾ ਦੇ ਐਲਾਨਨਾਮੇ ਦੀ ਤਸ਼ਰੀਹ ਕਰਾਂ ਅਤੇ ਸਪਸ਼ਟ ਕਰਾਂ ਕਿ ਇਸ ਸਮਝੌਤੇ ਅਨੁਸਾਰ 'ਹੋਮਲੈਂਡ' ਦਾ ਨਿਸ਼ਾਨਾ ਕਾਇਮ ਤੇ ਪ੍ਰਵਾਨਿਤ ਹੈ, ਤਦ ਮੇਰੇ ਉਤੇ ਨਿਤ ਨਵੀਆਂ ਊਜਾਂ ਲਾਈਆਂ ਜਾਣ, ਡਰਾਵੇ ਦਿੱਤੇ ਜਾਣ, ਇਹ "ਮੂਰਖ" ਹੈ, "ਇਹ ਕਾਂਗ੍ਰਸ ਦਾ ਅਜੰਟ

ਹੈ", ਆਦਿ। ਜੇ ਕੋਈ ਜਗਤ-ਬਿਖਿਆਤ ਮੂਰਖ ਕਿਸੇ ਭਲੇਮਾਣਸ ਨੂੰ "ਮੂਰਖ" ਆਖੇ ਤਦ ਇਸ ਨੂੰ ਸਤੁਤੀਵਾਦਨ ਹੀ ਸਮਝਣਾ ਚਾਹੀਏ ਪਰ ਜਿਹੜਾ ਵਿਸ਼ਵਾਸਘਾਤ ਕਰੇ, ਬਚਨ ਕਰ ਕੇ ਮੁੱਕਰੇ, ਅਰਦਾਸਾ ਕਰ ਕੇ ਫਿਰ ਜਾਵੇ ਅਤੇ ਦਿਨ ਨੂੰ ਰਾਤ ਕਹੀ ਜਾਵੇ, ਉਸ ਨੂੰ ਕੀ ਆਖੀਏ?

ਇਹੋ ਗਤੀ ਸੰਤ ਅਕਾਲੀ ਦਲ ਦੀ ਪ੍ਰਤੱਖ ਹੈ, ਜਿਹੜਾ ਦਲ ਹੁਣ ਅਮਰ ਵੇਲ ਵਾਂਗਰ, ਸ਼੍ਰੋਮਣੀ ਅਕਾਲੀ ਦਲ ਰੂਪੀ ਕਲਪ-ਬਿਰਖ ਉਤੇ ਛਾ ਚੁਕਾ ਹੈ, ਅਤੇ ਜਿਹੜੀ ਜੁੰਡਲੀ, ਵਿਸ਼ਵਾਸਘਾਤ ਕਰ ਕੇ, ਗੈਰ-ਵਿਧਾਨਕ ਢੰਗ ਅਤੇ ਕੁਚੇਸ਼ਟਾ ਦੁਆਰਾ ਪੰਥ ਦੀ ਸਿਆਸਤ ਉਤੇ ਛਾ ਗਈ ਹੈ ਅਤੇ ਜਿਸ ਦੀ ਪਦ-ਪਦਵੀ ਉਸ ਬੱਚੇ ਸਕੇ ਨਾਲੋਂ ਕਿਵੇਂ ਭੀ ਵਧੇਰੇ ਪ੍ਰਮਾਣੀਕ ਨਹੀਂ ਕਹੀ ਜਾ ਸਕਦੀ, ਜੋ ਕਿ, ਫਿਰੰਗੀਆਂ ਦੀ ਸ਼ਹਿ ਨਾਲ, ਅਮਾਨੁੱਲਾ ਨੂੰ ਦੇਸ਼ ਨਿਕਾਲਾ ਦੇ ਕੇ, ਕਾਬਲ ਦਾ ਤਖਤ ਮੱਲ ਬੈਠਾ ਸੀ।

ਇਹਨਾਂ ਸਤਰਾਂ ਦੇ ਲਿਖਾਰੀ ਨੂੰ, ਫਤਹਿ ਸਿੰਘ (ਸੰਤ) ਦੀ ਸਥਾਪਤ ਕੀਤੀ ਹੋਈ ਕਮੇਟੀ, ਜਥੇਦਾਰ ਟੌਹੜਾ ਅਤੇ ਸ਼੍ਰੀ ਕ੍ਰਿਪਾਲ ਸਿੰਘ ਚੱਕਸ਼ੇਰਾਂ ਨੇ ਇਹ ਕਹਿ ਕੇ ਐਡਹਾਕ ਅਕਾਲੀ ਦਲ ਦੀ ਸੀਨੀਅਰ ਮੀਤ ਪ੍ਰਧਾਨ ਦੀ ਪਦਵੀ ਤੋਂ ਉਤਾਰੂ ਕਰ ਦਿੱਤਾ ਕਿ, "ਸਿੱਖ ਹੋਮਲੈਂਡ" ਦੀ ਗੱਲ ਬਾਰ-ਬਾਰ ਕਰ ਕੇ, 'ਇਹ ਕਪੂਰ ਸਿੰਘ, ਅਕਾਲੀ ਦਲ ਦੇ ਡਿਸਿਪਲਨ ਦੀ ਉਲੰਘਣਾ ਅਤੇ ਪੰਥਕ ਹਿੱਤਾਂ ਦਾ ਵਿਰੋਧ ਕਰ ਰਿਹਾ ਹੈ।

***"ਰਕੀਬੋਂ ਨੇ ਰਪਟ ਲਿਖਵਾਈ ਹੈ ਜਾ ਜਾ ਕੇ ਥਾਨੇ ਮੇਂ,***
***ਕਿ ਅਕਬਰ ਨਾਮ ਲੇਤਾ ਹੈ ਖ਼ੁਦਾ ਕਾ ਇਸ ਜ਼ਮਾਨੇ ਮੇਂ।"***

ਸ਼ੇਰੇਵਾਲੀਆ ਤਾਂ, ਸਮਝ ਪੈ ਗਈ, ਕਿ ਆਪਣੀ ਪੁਰਾਣੀ ਵਾਦੀ ਤੋਂ ਮਜਬੂਰ ਹੋ ਕੇ, 'ਸੰਤ ਬਾਬਿਆਂ ਨੂੰ "ਨਿੱਘਾ ਮਿਲਵਰਤਣ", 'ਕੌਮੀ ਦਰਦ' ਦੇ ਲਿਖਣ ਅਨੁਸਾਰ, ਦੇਣਾ ਲੋਚਦਾ ਸੀ, ਪਰ ਟੌਹੜਾ ਜੀ ਕੀ ਵਿਚਾਰ ਕੇ, ਆਪਣੇ ਕੀਤੇ ਬਚਨਾਂ ਅਤੇ ਦਿੱਤੇ ਭਰੋਸਿਆਂ ਤੋਂ, ਇਉਂ ਢੀਠ ਹੋ ਕੇ ਫਿਰ ਗਏ? ਸਿੱਖੀ ਸਿਧਾਂਤਾਂ ਤੇ ਪਰੰਪਰਾ ਵਿਚ ਤਾਂ ਅਜੇਹੇ ਨੀਚ ਕਰਮ ਦੀ ਕਦਾਚਿਤ ਆਗਿਆ ਨਹੀਂ। ਮਾਓ ਦੀ 'ਲਾਲ ਕਿਤਾਬ' ਵਿਚ ਭੀ ਕੋਈ ਅਜੇਹਾ ਆਦੇਸ਼ ਅੰਕਤ ਨਹੀਂ। 'ਚੋਰਾਂ ਜਾਰਾਂ' ਦੇ ਗਰੋਹ' ਭੀ ਅਜੇਹੇ ਆਪਸੀ ਕਿਰਦਾਰ ਨੂੰ ਆਪਣੇ ਵਿਸ਼ੇਸ਼ ਹਿੱਤਾਂ ਦੇ ਅਨੁਕੂਲ ਨਹੀਂ ਸਮਝਦੇ ਅਤੇ ਅਜੇਹਾ ਕਰਨ ਵਾਲੇ ਨੂੰ ਕਰੜਾ ਦੰਡ ਦਿੰਦੇ ਹਨ। ਇਹ ਰਹਿਤਨਾਮਾ ਤਾਂ ਸੰਤ ਅਕਾਲੀ ਦਲ ਦੀ ਚਾਰਯਾਰੀ ਦਾ ਹੀ ਨਿਸ਼ਚਿਤ ਕੀਤਾ ਹੋਇਆ ਜਾਪਦਾ ਹੈ ਕਿ ਝੂਠ, ਧੋਖਾ, ਦਗਾ, ਫਰੇਬ, ਅਰਦਾਸ, ਗੁਰੂ ਗ੍ਰੰਥ ਸਾਹਿਬ, ਅਕਾਲ ਤਖਤ, ਲਿਖਤ-ਬੱਧ ਸਮਝੌਤੇ ਤੇ ਐਲਾਨ ਨਾਮੇ, ਵਿਸ਼ਵਾਸਘਾਤ ਤੇ ਅਕ੍ਰਿਤਘਣਤਾ, ਜੋ ਭੀ ਲੋੜ ਪਵੇ ਵਰਤ ਲਵੋ ਅਤੇ ਇਉਂ ਗੁਰੂ

ਕੀਆਂ ਗੋਲਕਾਂ, ਪੰਥ ਦੀ ਸਿਆਸਤ ਅਤੇ ਸਿੱਖਾਂ ਦੀ ਧਰਮ-ਸ਼ਰਧਾ ਨੂੰ ਨਿੱਜ-ਸੁਆਰਥਾਂ ਲਈ ਵਰਤੀ ਜਾਓ।

ਇਹ ਢੰਗ ਵਰਤ ਕੇ ਹੀ, ਸੰਤ ਅਕਾਲੀ ਦਲ ਦੇ ਮਹਾਰਥੀਆਂ ਨੇ ਅਸਲੀ ਤੇ ਵਿਧਾਨਕ ਅਕਾਲੀ ਦਲ ਦੇ ਦਫਤਰ, ਜਥੇਬੰਦੀਆਂ ਉਤੇ ਕਬਜ਼ਾ ਕੀਤਾ ਹੈ ਅਤੇ ਇਹੋ ਨੀਤੀ ਆਪਣਾ ਕੇ ਇਹਨਾਂ ਨੇ, ਚੁਣ ਚੁਣ ਕੇ, ਉਹ ਸਭ ਪੰਥ ਦਰਦੀ, ਐਡਹਾਕ ਅਕਾਲੀ ਦਲ ਵਿਚੋਂ ਕੱਢ ਬਾਹਰ ਕੀਤੇ ਹਨ, ਜਿਹੜੇ ਪੰਥ ਦੇ ਸਿਆਸੀ ਨਿਸ਼ਾਨੇ ਅਤੇ ਪੰਥਿਕ ਹਿੱਤਾਂ ਨੂੰ ਤਿਲਾਂਜਲੀ ਦੇਣ ਨੂੰ ਤਿਆਰ ਨਹੀਂ ਹੋਏ:

*"ਸਬ ਹੋ ਚੁਕੇ ਹੈਂ ਉਸ ਬੁਤੇ ਕਾਫਰ-ਅਦਾ ਕੇ ਸਾਥ,*
*ਰਹਿ ਜਾਏਂਗੇ ਰਸੂਲ ਹੀ ਬਸ ਅਬ ਖ਼ੁਦਾ ਕੇ ਸਾਥ।"*

ਜੇ ਕਹੋ ਕਿ ਐਡਹਾਕ ਅਕਾਲੀ ਦਲ ਵਿਚੋਂ ਤਾਂ ਕੋਈ ਮੈਂਬਰ, ਕਾਨੂੰਨ ਅਨੁਸਾਰ ਕੱਢਿਆ ਹੀ ਨਹੀਂ ਜਾ ਸਕਦਾ, ਤਦ ਸੰਤ ਅਕਾਲੀ ਦਲ ਦੇ ਚਾਣਕਯ, ਭਾਈ ਚੰਨਣ ਸਿੰਘ (ਛੋਟਾ ਸੰਤ) ਇਹ ਉੱਤਰ ਦਿੰਦੇ ਹਨ:

"ਭਾਈ, ਥੋਨੂੰ ਐਡਹਾਕ ਦਲ ਵਿਚੋਂ ਕਿਮੇਂ ਨਾ ਕੱਢੀਏ, ਤੁਸੀਂ ਅੱਡ ਹੋ ਕੇ ਤੁਰਦੇ ਹੋ, ਨਾਲ ਰਲ ਕੇ ਨਹੀਂ ਚਲਦੇ।"

*'ਕਹਾਂ ਬੁਝਾਰਤ ਬੂਝੇ ਡੋਰਾ ਨਿਸ ਕਹੀਏ ਤੌ ਸਮਝੈ ਭੋਰਾ॥'*

ਇਹੋ 'ਸੰਤ' ਚੰਨਣ ਸਿੰਘ ਜੀ, ਸੰਨ 1970 ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਸਿਰ ਉਤੇ ਚੁੱਕ ਕੇ, ਸੁਰਿੰਦਰ ਸਿੰਘ ਕੈਰੋਂ ਕੋਲ ਸਹੁੰ ਖਾ ਗਏ ਸਨ ਕਿ ਜੇ ਉਹ ਅਕਾਲੀ ਵਜ਼ਾਰਤ ਵਿਰੁੱਧ ਵੋਟ ਨ ਪਾਉਣ ਤਾਂ ਉਹਨਾਂ ਨੂੰ ਝੰਡੀ ਵਾਲੀ ਕਾਰ ਬਖਸ਼ ਦਿੱਤੀ ਜਾਵੇਗੀ। ਪਰ ਜਦੋਂ ਕੰਮ ਨਿਕਲ ਗਿਆ ਤਦ ਸਾਫ ਮੁੱਕਰ ਗਏ:

*"ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ॥*
*ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ॥"*

"ਸੂਬਾਈ ਖੁਦਮੁਖਤਾਰੀ" ਦਾ ਮਤਾ ਸੰਤ ਅਕਾਲੀ ਦਲ ਦੇ ਸੰਨ 1968 ਵਿਚ ਆਪਣੀ ਬਟਾਲਾ ਕਾਨਫ੍ਰੰਸ ਉਤੇ ਪਾਸ ਕੀਤਾ ਸੀ। ਸ: ਗੁਰਨਾਮ ਸਿੰਘ, ਜੱਜ ਸਾਹਿਬ, ਉਦੋਂ ਨਵੀਂ ਨਵੀਂ ਮਿੱਤ੍ਰਤਾ ਡੀ. ਐਮ. ਕੇ ਵਾਲਿਆਂ ਨਾਲ ਪਾ ਕੇ ਆਏ ਸਨ, ਜਿਥੇ ਮਦਰਾਸ ਵਿਚ ਕਿ ਉਹ ਉਦੋਂ ਹੀ ਗਵਰਨਰ ਬਣ ਕੇ ਲੱਗਣ ਦੀ ਲਾਲਸਾ ਰੱਖਦੇ ਸਨ। ਡੀ.ਐਮ.ਕੇ ਵਾਲਿਆਂ ਨੇ "ਸੂਬਾਈ ਖੁਦਮੁਖਤਾਰੀ" ਦੀ ਮੰਗ ਕੀਤੀ ਹੋਈ ਸੀ, ਅਤੇ ਕਿਸੇ ਹੋਰ ਪਾਸਿਉਂ ਇਸ ਮੰਗ ਦੀ ਹਿਮਾਇਤ ਉਹ ਲੋੜਦੇ ਸਨ, ਜੋ ਗੁਰਨਾਮ ਸਿੰਘ ਜੀ ਨੇ ਆਪਣੀ ਨਿੱਜੀ ਨੀਤੀ ਵਿਚਾਰ ਕੇ, ਉਹਨਾਂ ਨੂੰ ਲੈ ਦਿੱਤੀ। ਸੰਤ-ਦਲੀਆਂ ਦੀ

ਇਹ ਬਿਰਤੀ ਪੱਕੀ ਬਣ ਚੁੱਕੀ ਹੈ ਕਿ 'ਸਿੱਖੀ' 'ਪੰਥ' ਦਾ ਨਾਮ ਤੇ ਰੂਪ, ਦੋਵੇਂ ਸਿੱਖਾਂ ਦੀ ਸਿਆਸਤ ਵਿਚੋਂ ਕੱਢ ਦੇਣੇ ਹਨ। ਇਉਂ ਉਹਨਾਂ ਨੇ ਵੀ ਬਟਾਲੇ "ਖੁਦਮੁਖਤਾਰ ਸੂਬਾ" ਦੀ ਮੰਗ ਕਰ ਦਿੱਤੀ। ਸੋਚਿਆ ਕਿਸੇ ਨੇ ਨਹੀਂ ਕਿ "ਸੂਬਾਈ ਖੁਦਮੁਖਤਾਰੀ" ਮਿਲਣ ਨਾਲ ਪੰਜਾਬ ਅਤੇ ਪੰਜਾਬੋਂ ਬਾਹਰ ਰਹਿੰਦੇ ਸਿੱਖਾਂ ਦੀ ਕੀ ਦੁਰਦਸ਼ਾ ਹੋ ਸਕਦੀ ਹੈ ਅਤੇ ਪੰਥ ਨੂੰ ਕੀ ਹਾਣ-ਲਾਭ ਹੋ ਸਕਦਾ ਹੈ। ਇਹ ਤਾਂ ਹੁਣ ਸਪਸ਼ਟ ਹੋ ਹੀ ਗਿਆ ਹੈ ਕਿ "ਸੂਬਾਈ ਖੁਦਮੁਖਤਾਰੀ" ਆਉਣ ਉਤੇ ਪੰਜਾਬ ਵਿਚ ਰਾਜਸੀ ਸ਼ਕਤੀ ਉਨ੍ਹਾਂ ਦੇ ਹੱਥਾਂ ਵਿਚ ਹੀ ਜਾ ਸਕਦੀ ਹੈ, ਜਿਨ੍ਹਾਂ ਨੂੰ ਨਾ ਸਿੱਖੀ ਨਾਲ ਕੋਈ ਬੱਝਵੀਂ ਪਕੜ ਹੈ ਅਤੇ ਨਾ ਪੰਥ ਵੱਲ ਕੋਈ ਜ਼ੁੰਮੇਵਾਰੀ, ਜਿਵੇਂ ਕਿ ਹੁਣ ਪੰਜਾਬੀ ਸੂਬੇ ਵਿਚ ਹੋ ਗਿਆ ਹੈ। ਹੁਣ ਦੀ ਪੰਜਾਬੀ ਸੂਬੀ ਨਾਲੋਂ ਸਿੱਖੀ ਤੇ ਪੰਥ ਦੇ ਦ੍ਰਿਸ਼ਟੀਕੋਣ ਤੋਂ, ਫਰੀਦਾਬਾਦ ਤੋਂ ਸਪਿੱਤੀ ਲਾਹੌਲ ਵਾਲਾ ਪੰਜਾਬ, ਕਿਤੇ ਚੰਗੇਰਾ ਸੀ, ਇਸ ਵਿਚ ਕੋਈ ਵਿਚਾਰਵਾਨ ਕਿੰਤੂ ਨਹੀਂ ਕਰ ਸਕਦਾ। "ਸੂਬਾਈ ਖੁਦਮੁਖਤਾਰੀ" ਨਾਲੋਂ ਹੁਣ ਦੇ ਅਧਿਕਾਰਾਂ ਵਾਲਾ ਪੰਜਾਬੀ ਸੂਬਾ, ਸਿੱਖੀ ਤੇ ਪੰਥ ਲਈ, ਕਿਤੇ ਵੱਧ ਲਾਭਕਾਰੀ ਹੈ, ਇਹ ਸਮਝਣਾ ਭੀ ਕਠਿਣ ਨਹੀਂ। ਨੁਕਤਾ ਇਹ ਹੈ ਕਿ ਜਿਤਨਾ ਚਿਰ ਸਿੱਖਾਂ ਦੀ ਇਸ ਪਿਤ੍ਰੀਭੂਮੀ ਵਿਚ, ਰਾਜਸੀ ਸੱਤਾ ਦਾ ਵਿਧਾਨਿਕ ਅਧਾਰ ਸਿੱਖੀ ਤੇ ਸਿੱਖਾਂ ਦੇ ਵਿਸ਼ੇਸ਼ ਅਧਿਕਾਰਾਂ ਦੀ ਸੁਰੱਖਿਆ ਨਹੀਂ ਬਣਦਾ, ਉਤਨਾ ਚਿਰ ਸੂਬਾਈ ਅਧਿਕਾਰਾਂ ਦੀ ਤਲਵਾਰ ਜਿਤਨੀ ਤਿੱਖੀ ਹੋਵੇਗੀ, ਉਤਨਾ ਹੀ ਸਿੱਖਾਂ ਤੇ ਸਿੱਖੀ ਲਈ ਖਤਰੇ ਤੇ ਸੰਕਟ ਦਾ ਕਾਰਣ ਬਣੇਗੀ। ਜਿਉਂ ਜਿਉਂ ਸੂਬੇ ਵਧੇਰੇ ਸ਼ਕਤੀਸ਼ਾਲੀ ਬਣਦੇ ਜਾਣਗੇ, ਕੇਂਦਰ ਨਿਰਬਲ ਹੁੰਦਾ ਜਾਵੇਗਾ, ਜਿਸ ਦਾ ਸਿੱਖਾਂ ਨੂੰ ਦੂਹਰਾ ਨੁਕਸਾਨ ਹੈ। ਦੇਸ਼ ਦੀ ਕੇਂਦ੍ਰਿਤ ਸ਼ਕਤੀ ਦੇ ਘਟਣ ਨਾਲ ਦੇਸ਼ ਦਾ ਗੌਰਵ ਤੇ ਕੌਮਾਂਤ੍ਰੀ ਪ੍ਰਭਾਵ ਘਟਦਾ ਹੈ ਅਤੇ ਕੋਈ ਸੋਝੀਵਾਨ ਸਿੱਖ, ਦੇਸ਼ ਲਈ ਇਉਂ ਸੋਚ ਯਾ ਸਹਿ ਨਹੀਂ ਸਕਦਾ।

ਇਹ ਦੂਜਾ ਨੁਕਸਾਨ ਸਿੱਖਾਂ ਦਾ, "ਸੂਬਾਈ ਖੁਦਮੁਖਤਾਰੀ" ਦੀ ਮੰਗ ਦੇ ਪਰਵਾਨ ਹੋਣ ਨਾਲ ਹੋਵੇਗਾ।

ਤੀਜਾ ਤੇ ਗੰਭੀਰ ਨੁਕਸਾਨ ਸਿੱਖਾਂ ਦਾ, "ਸੂਬਾਈ ਖੁਦਮੁਖਤਾਰੀ" ਦੀ ਸਥਾਪਨਾ ਨਾਲ ਇਹ ਹੋਵੇਗਾ ਕਿ ਜਦੋਂ ਭਾਰਤ ਦੇ ਉਹ ਪਰਦੇਸ਼, ਜਿਹਨਾਂ ਵਿਚ ਪੰਜਾਬੋਂ ਬਾਹਰ ਸਿੱਖ ਵੱਸਦੇ ਹਨ, ਆਪ-ਹੁੱਦਰੇ ਤੇ ਖੁਦਮੁਖਤਾਰ ਹੋ ਗਏ, ਤਦ ਪੰਜਾਬੋਂ ਬਾਹਰ ਵੱਸਦੇ ਸਿੱਖਾਂ ਉਤੇ ਸਖਤੀ, ਤੱਦੀ ਤੇ ਵਿਤਕਰਾ ਹੋਰ ਤੀਖਣ ਹੋ ਜਾਏਗਾ। ਪਿਛਲੇਰੇ ਪੰਝੀ ਵਰ੍ਹਿਆਂ ਦਾ ਤਜਰਬਾ ਦੱਸਦਾ ਹੈ ਕਿ ਇਸ ਰੁਚੀ ਦੇ ਘਟਣ ਦੀ ਕੋਈ ਆਸ ਨਹੀਂ।

ਦੇਸ਼ ਦੀ ਵੰਡ ਦੇ ਪਿੱਛੋਂ, ਸਿੱਖਾਂ ਨੇ ਤਰਾਈ ਦੇ ਉਹਨਾਂ ਭੀਹਾਵਲੇ ਜੰਗਲਾਂ ਨੂੰ

ਸਾਫ ਕਰ ਦਿਖਾਇਆ ਸੀ, ਜਿਹੜੇ ਪਿਛਲੇ ਤਿੰਨ ਹਜ਼ਾਰ ਵਰ੍ਹਿਆਂ ਤੋਂ, ਸ਼ੇਰਾਂ, ਹਾਥੀਆਂ ਮੱਛਰਾਂ ਆਦਿ ਬਿਸੀਅਰ ਜੀਵਾਂ ਕੀਟਾਣੂਆਂ ਦੇ ਦੇਸ਼ ਬਣੇ ਹੋਏ ਸਨ। ਪਰ ਜਦ ਇਹ ਇਲਾਕਾ ਧਨ ਤੇ ਖੇਤੀ ਉਪਜਾਊ ਹੋ ਗਿਆ ਤਾਂ ਉੱਤਰ ਪ੍ਰਦੇਸ਼ ਦੇ ਪੂਰਬੀਆਂ ਦੀ ਕਾਂਗ੍ਰਸੀ ਹਕੂਮਤ ਨੇ, ਸਿੱਖਾਂ ਨੂੰ, ਇਸ ਨਰਕੋਂ ਸੁਰਗ ਬਣਾਏ ਹੋਏ ਧਾਮ ਵਿਚੋਂ, ਖਾਰਜ ਕਰ ਕੇ ਹੀ ਸਾਹ ਲਿਆ। ਸ੍ਰੀ ਚਰਨ ਸਿੰਹੁ ਮਾਲ ਮੰਤਰੀ ਨੇ ਸੰਨ 1970 ਵਿਚ ਉੱਤਰ ਪ੍ਰਦੇਸ਼ ਦੀ ਵਿਧਾਨ ਸਭਾ ਵਿਚ ਬਚਨ ਕੀਤੇ ਸਨ:

***"ਯਹ ਤਰਾਈ ਕਾ ਦੇਸ਼ ਹਜ਼ਾਰੋਂ ਵਰਸ਼ੋਂ ਸੇ ਮਹਾਨ ਸੁੰਦਰ ਵਣ ਕੇ ਰੂਪ ਮੇਂ, ਪ੍ਰਸਤੁਤ ਰਹਾ ਹੈ। ਪ੍ਰੰਤੂ ਅਬ ਇਸਮੇਂ ਬਹੁਤ ਭਾਲੂ ਪ੍ਰਵੇਸ਼ ਕਰ ਗਏ ਹੈਂ, ਜਿਨਹੇਂ ਨਿਕਾਲਨਾ ਅਵੱਸ਼ ਹੋ ਗਇਆ ਹੈ।"****

ਇਹ "ਭਾਲੂ" ਜਥੇਦਾਰ ਉਮਰਾਨੰਗਲ ਦੇ ਭਾਈਬੰਦ, ਪੰਜਾਬ ਦੇ ਉਜੜੇ ਹੋਏ ਸਿੱਖ ਹੀ ਸਨ ਤੇ ਹਨ।

ਪੱਛਮੀ ਬੰਗਾਲ ਵਿਚ ਕਾਂਗ੍ਰਸੀ ਸਰਕਾਰਾਂ, ਚੁਣ ਚੁਣ ਕੇ, ਗਰੀਬ ਟੈਕਸੀ ਡਰੇਵਰਾਂ ਨੂੰ ਤੰਗੀ ਦੇ ਕੇ, ਬੰਗਾਲ ਵਿਚੋਂ ਖਾਰਜ ਕਰਨ 'ਤੇ ਤਤਪਰ ਚਲੀਆਂ ਆਉਂਦੀਆਂ ਹਨ।

ਇਸੇ ਪਰਕਾਰ ਦਾ ਵਾਤਾਵਰਨ ਭਾਰਤ ਦੇ ਸਾਰੇ ਰਾਜਾਂ ਵਿਚ, ਸਿੱਖਾਂ ਦੇ ਵਿਰੁੱਧ ਖਾਸ ਕਰਕੇ, ਅਤੇ ਦੂਜੇ ਸੂਬੇ ਵਾਲਿਆਂ ਦੇ ਵਿਰੁੱਧ ਆਮ ਕਰਕੇ ਜਿਵੇਂ ਕਿ ਮਹਾਰਾਸ਼ਟਰ ਵਿਚ ਗੁਜਰਾਤੀਆਂ ਵਿਰੁੱਧ ਮੌਜੂਦ ਹੈ ਅਤੇ ਜਿਉਂ ਜਿਉਂ 'ਸੂਬਿਆਂ' ਦੇ ਅਧਿਕਾਰਾਂ ਦਾ ਖੇਤਰ ਵਧਦਾ ਜਾਏਗਾ ਇਹ ਰੁਚੀ ਸਿੱਖਾਂ ਨੂੰ ਖਾਸ ਹਾਨੀ ਪੁਚਾਏਗੀ ਅਤੇ ਹਿੰਦੁਸਤਾਨੀ ਕੌਮੀਅਤ ਨੂੰ ਭੀ ਦ੍ਰਿੜ੍ਹ ਨਹੀਂ ਹੋਣ ਦੇਵੇਗੀ। ਸਿੱਖ ਖਾਸ ਤੌਰ 'ਤੇ, ਆਪਣੇ ਘਰੋਂ ਬਾਹਰ ਜਾ ਕੇ, ਰੋਜ਼ੀ ਕਮਾਉਣ 'ਤੇ ਤਤਪਰ ਰਹਿੰਦੇ ਹਨ, ਇਸ ਲਈ "ਸੂਬਾਈ ਖ਼ੁਦਮੁਖ਼ਤਾਰੀ" ਦੀ ਤਲਵਾਰ, ਵਿਸ਼ੇਸ਼ ਕਰਕੇ ਸਿੱਖਾਂ ਲਈ ਹੀ ਹਾਨੀਕਾਰਕ ਹੋਵੇਗੀ।

ਸਿੱਖਾਂ ਵਿਰੁੱਧ ਅਜੇਹੇ ਵਿਤਕਰਿਆਂ ਦਾ ਇਕੋ ਇਕ ਇਲਾਜ ਹੈ ਕਿ ਕੇਂਦਰ, ਅਥਵਾ ਦਿੱਲੀ ਦੀ ਹਕੂਮਤ ਸ਼ਕਤੀਸ਼ਾਲੀ ਬਣੀ ਰਹੇ ਅਤੇ ਜਦੋਂ, ਪੰਜਾਬੋਂ ਬਾਹਰ, ਸਿੱਖਾਂ ਨਾਲ ਧੱਕਾ ਹੋਵੇ, ਉਹ ਸਿੱਖਾਂ ਦੇ ਹੱਕਾਂ ਦੀ ਰਖਿਆ ਕਰਨ ਦੇ ਸਮਰੱਥ ਹੋਵੇ। ਪੰਜਾਬ ਵਿਚ ਅਜੇਹੀ ਸਿਆਸੀ ਰਾਜ-ਬਣਤਰ ਦੀ ਲੋੜ ਹੈ, ਜਿਹੜੀ ਸਿੱਖੀ ਤੇ ਸਿੱਖਾਂ ਦੇ ਗੌਰਵ ਦੀ ਰਖਿਆ ਲਈ ਵਿਧਾਨ-ਬੱਧ ਹੋਵੇ ਅਤੇ ਜਿਹੜੀ ਦਿੱਲੀ ਦੀ ਸਰਕਾਰ ਨੂੰ ਅਜੇਹਾ ਭਰਪੂਰ ਤੇ ਨਿੱਗਰ ਸਹਿਯੋਗ ਦੇਵੇ, ਜਿਸ ਕਾਰਨ ਦਿੱਲੀ ਦੀ ਸਰਕਾਰ, ਪੰਜਾਬੋਂ ਬਾਹਰ ਵੱਸਦੇ ਸਿੱਖਾਂ ਦੇ ਹੱਕ-ਹਕੂਕ ਦੀ ਰਖਵਾਲੀ ਨੂੰ ਸਮੁੱਚੇ ਦੇਸ਼ ਦੇ ਹਿੱਤਾਂ ਲਈ ਜ਼ਰੂਰੀ ਸਮਝੇ।

---

**ਇਸੇ ਚਰਨ ਸਿੰਹ ਦੀ ਹਮਾਇਤ ਅਕਾਲੀਆਂ ਨੇ ਕੀਤੀ ਸੀ ਪ੍ਰਧਾਨ ਮੰਤਰੀ ਬਣਨ ਵਾਸਤੇ (ਸੰਪਾਦਕ)*

ਇਹੋ, ਇਕ ਰਾਹ ਸਿੱਖੀ ਦੀ ਰਖਵਾਲੀ, ਤੇ ਪੰਥ ਦੀ ਚੜ੍ਹਦੀ ਕਲਾ ਬਣਾਉਣ ਦਾ ਹੈ, (1) ਪੰਜਾਬ ਵਿਚ ਸਿੱਖ ਹੋਮਲੈਂਡ ਦੀ ਸਥਾਪਤੀ ਅਤੇ ਪ੍ਰਾਪਤੀ, (2) ਦਿੱਲੀ ਵਿਚ ਸ਼ਕਤੀਸ਼ਾਲੀ ਕੇਂਦਰ ਅਤੇ (3) ਸਿੱਖਾਂ ਦੇ ਦਿੱਲੀ ਦੀ ਸਰਕਾਰ ਅਤੇ ਦੇਸ਼ਵਾਸੀਆਂ ਨਾਲ ਅਜੇਹੇ ਪੀਡੇ ਤੇ ਭਰਪੂਰ ਸੰਬੰਧ ਜਿਹੜੇ ਸਿੱਖਾਂ ਦੀ ਰਖਿਆ ਨੂੰ ਦੇਸ਼ ਦੇ ਹਿੱਤਾਂ ਨਾਲ ਇਕਮਿਕ ਕਰਨ ਦੀ ਸਮਰੱਥਾ ਰੱਖਦੇ ਹੋਣ।

ਇਹ ਪ੍ਰਾਪਤੀਆਂ "ਸੰਤ ਬਾਬਿਆਂ" ਅਤੇ ਉਹਨਾਂ ਦੀ ਭੈਰਉ-ਮੰਡਲੀ ਦੇ ਵੱਸ ਦਾ ਰੋਗ ਨਹੀਂ ਹੈ ਅਤੇ ਨਾ ਹੀ "ਸੂਬਾਈ ਖ਼ੁਦਮੁਖ਼ਤਾਰੀ" ਅਤੇ "ਹਓਮ ਲਿੰਡ ਨਹੀਂ ਲੈਣਾ ਹੈ" ਕਹਿਣ ਨਾਲ ਖਾਲਸੇ ਦਾ ਇਹ ਸਿਆਸੀ ਨਿਸ਼ਾਨਾ ਪੂਰਾ ਹੋ ਸਕਦਾ ਹੈ।

ਇਹ ਪੰਥਕ ਨਿਸ਼ਾਨਾ ਤਦ ਪੂਰਾ ਹੋ ਸਕਦਾ ਹੈ, ਜੇ :

(1) ਸਿੱਖ ਆਪਣੇ ਇਤਿਹਾਸਕ ਗੁਰਧਾਮਾਂ ਆਦਿ ਦਾ ਪ੍ਰਬੰਧ, ਗੁਰਦੁਆਰਾ ਐਕਟ ਦਾ ਢਾਂਚਾ ਬਦਲ ਕੇ, ਬੁਰਛਿਆਂ ਦੇ ਹੱਥੋਂ ਖੋਹ ਕੇ, ਸੁਯੋਗ, ਗੁਰਮੁਖ ਸਿੱਖਾਂ ਨੂੰ ਸੌਂਪਣ ਦਾ ਬਾਨ੍ਹਣੂ ਬੰਨ੍ਹਣ।

(2) ਸਿੱਖ ਸਿਆਸਤ ਨੂੰ ਗੁਰਦੁਆਰਾ-ਗੋਲਕ ਕੇਂਦਰ ਤੋਂ ਵੱਖਰਿਆਂ ਕੀਤਾ ਜਾਵੇ।

(3) ਪੰਥ ਦਾ ਸਿਆਸੀ ਨੇਤ੍ਰਤਵ, ਅੱਜਕਲ੍ਹ ਦੇ ਸਮੇਂ ਦੀ ਵਿੱਦਿਆ ਵਿਚ ਨਿਪੁੰਣ, ਆਧੁਨਿਕ ਸੂਝ-ਬੂਝ ਦੇ ਧਾਰਨੀ, ਰਾਜਸੀ ਖੇਹਲ ਨੂੰ ਸਮਝਣ ਵਾਲੇ, ਪੰਥ ਹਿਤੈਸ਼ੀ ਸਿੱਖਾਂ ਦੇ ਸਪੁਰਦ ਕੀਤਾ ਜਾਵੇ ਅਤੇ "ਜਥੇਦਾਰਾਂ", ਸੰਤਾਂ ਬਾਬਿਆਂ" ਨੂੰ ਪੰਥ ਦੀ ਸਿਆਸੀ ਪਿੱਠ ਤੋਂ ਲਾਹ ਸੁੱਟਿਆ ਜਾਵੇ।*

(4) ਪੰਜਾਬ ਨੂੰ ਵਡੇਰਾ ਕਰਕੇ, ਇਸ ਵਿਚ ਅਜੇਹਾ ਰਾਜਸੀ ਤੇ ਵਿਧਾਨਕ ਢਾਂਚਾ ਚਾਲੂ ਕੀਤਾ ਜਾਵੇ, ਜਿਸ ਦਾ ਬੁਨਿਆਦੀ ਫਰਜ਼ ਸਿੱਖਾਂ ਤੇ ਸਿੱਖੀ ਦੇ ਹੱਕਾਂ ਦੀ ਰਾਖੀ ਧਰਮ-ਨਿਰਪੱਖਤਾ ਦੇ ਹਾਸ਼ੀਏ ਵਿਚ ਰਹਿ ਕੇ ਕਰਨਾ ਹੋਵੇ।

(5) ਕੇਂਦਰ ਅਥਵਾ ਦਿੱਲੀ ਦੀ ਹਕੂਮਤ ਸ਼ਕਤੀਸ਼ਾਲੀ ਹੋਵੇ ਅਤੇ ਸਿੱਖਾਂ ਦੀ ਅਤੇ ਬਾਕੀ ਹਿੰਦੁਸਤਾਨੀਆਂ ਦੇ ਹੱਕਾਂ ਦੀ ਰਾਖੀ, ਦੇਸ਼ ਦੇ ਕੋਨੇ ਕੋਨੇ ਵਿਚ ਕਰਨ ਦੇ ਸਮ੍ਰਥ ਹੋਵੇ।

(6) ਪੰਥ ਦੀ ਸਿਆਸਤ ਅਤੇ ਸਿੱਖਾਂ ਦਾ ਕਿਰਦਾਰ ਇਸ ਪੱਧਤਿ ਦਾ ਹੋਵੇ ਕਿ ਦੇਸ਼ਵਾਸੀ ਆਮ ਤੌਰ 'ਤੇ, ਅਤੇ ਦਿੱਲੀ ਦੀ ਸਰਕਾਰ ਖਾਸ ਤੌਰ 'ਤੇ, ਸਿੱਖਾਂ ਤੇ ਸਿੱਖੀ

---

*ਸੰਤ ਬਾਬੇ' ਹੁਣ ਗੁਰੂ ਨੇ ਆਪ ਹੀ ਸੰਨ 1972 ਦੇ ਅੰਤ ਵਿਚ ਪੰਥ ਦੀ ਪਿੱਠ ਉਤੋਂ ਲਾਹ ਸੁੱਟੇ ਹਨ। -ਪ੍ਰਕਾਸ਼ਕ (ਗੁਰਬਚਨ ਸਿੰਘ ਕਲਸੀ, ਐਮ.ਏ. ਜਨਰਲ ਸਕੱਤ੍ਰ, ਆਲ ਇੰਡੀਆ ਸਿੱਖ ਸਟੂਡੇਂਟਸ ਫੇਡਰੇਸ਼ਨ, ਅੰਮ੍ਰਿਤਸਰ)

ਹਸਪਤਾਲ ਦੇ ਅੰਦਰ।

25 ਅਕਤੂਬਰ ਨੂੰ ਉਹ ਇਤਨੇ ਕਮਜ਼ੋਰ ਹੋ ਗਏ ਕਿ ਉਨ੍ਹਾਂ ਉਤੇ ਗ਼ਸ਼ੀ ਦੇ ਦੌਰੇ ਮੁਤਵਾਤਰ ਪੈਣ ਲੱਗ ਪਏ। ਇਸ ਸਮੇਂ ਫੇਰੂਮਾਨ ਜੀ ਨੇ ਆਪਣੇ ਉਨ੍ਹਾਂ ਸੰਬੰਧੀਆਂ ਨੂੰ ਜੋ ਕਿ ਮੌਜੂਦ ਸਨ, ਕਿਹਾ ਕਿ 'ਮੇਰੇ ਜਿਉਂਦੇ ਜੀ ਅਤੇ ਮੇਰੇ ਮਰਨ ਪਿੱਛੋਂ, ਕਿਸੇ ਹਾਲਤ ਵਿਚ ਵੀ, ਫਤਹਿ ਸਿੰਘ ਸਾਧ ਦਾ ਭਰੱਸ਼ਟ ਪਰਛਾਵਾਂ ਮੇਰੇ (ਦਰਸ਼ਨ ਸਿੰਘ ਜੀ ਦੇ) ਸਰੀਰ ਉਤੇ ਨਾ ਪੈਣ ਦਿੱਤਾ ਜਾਵੇ।'

ਇਹ ਗੱਲ ਦਰਸ਼ਨ ਸਿੰਘ ਫੇਰੂਮਾਨ ਦੇ ਸੰਬੰਧੀਆਂ ਨੇ ਆਪ ਅਖਬਾਰਾਂ ਰਾਹੀਂ ਪਰਗਟ ਕੀਤੀ ਹੈ।

27 ਅਕਤੂਬਰ ਨੂੰ ਸ੍ਰੀ ਫਤਹਿ ਸਿੰਘ, ਆਪਣੀ ਜੁੰਡਲੀ ਸਮੇਤ, ਫੁੱਲਾਂ ਦੀ ਟੋਕਰੀ ਨਾਲ ਲੈ ਕੇ, ਹਸਪਤਾਲ ਵਿਚ ਮਰ ਰਹੇ, ਦਰਸ਼ਨ ਸਿੰਘ ਫੇਰੂਮਾਨ ਨੂੰ ਝੂਠੀ ਸ਼ਰਧਾਂਜਲੀ ਭੇਟ ਕਰਨ ਹਿਤ ਹਾਜ਼ਰ ਹੋਇਆ, ਪਰ ਕਲਾ ਗੁਰੂ ਦੀ ਐਸੀ ਵਰਤੀ ਕਿ ਜਿਸ ਵੇਲੇ ਫਤਹਿ ਸਿੰਘ ਨੇ ਫੇਰੂਮਾਨ ਜੀ ਦੇ ਕਮਰੇ ਵਿਚ ਪੈਰ ਰੱਖਿਆ, ਉਸੇ ਸਮੇਂ ਝਟਪਟ ਸਾਰੇ ਅੰਮ੍ਰਿਤਸਰ ਸ਼ਹਿਰ ਦੀ ਬਿਜਲੀ ਫੇਲ੍ਹ ਹੋ ਗਈ ਅਤੇ ਪੂਰੇ 48 ਘੰਟੇ, ਦੋ ਦਿਨ ਅੰਮ੍ਰਿਤਸਰ ਦੇ ਪਾਵਰ ਹਾਊਸ ਨੂੰ ਠੀਕ ਕਰਨ ਵਿਚ ਲੱਗੇ, ਤਾਂ ਕਿਤੇ ਜਾ ਕੇ, ਸ਼ਹਿਰ ਵਿਚ ਮੁੜ ਬਿਜਲੀ ਦੀ ਰੋਸ਼ਨੀ ਬਹਾਲ ਹੋਈ। ਇਉਂ ਸ਼ਹੀਦ ਦੀ ਇਹ ਅੰਤਮ-ਇੱਛਾ, ਕਿ ਉਸ ਦੇ ਸਰੀਰ ਉਤੇ ਫਤਹਿ ਸਿੰਘ ਅਤੇ ਉਸ ਦੇ ਸਾਥੀਆਂ ਦਾ ਨਾਪਾਕ ਪਰਛਾਵਾਂ ਨਾ ਪਵੇ, ਪੂਰੀ ਹੋਈ।

***"ਰਖ ਲੀ ਮਿਰੇ ਖ਼ੁਦਾ ਨੇ, ਮੇਰੀ ਬੇਕਸੀ ਕੀ ਸ਼ਰਮ।"***

27 ਅਕਤੂਬਰ, ਸੰਨ 1969 ਨੂੰ, ਸਾਢੇ ਤਿੰਨ ਵਜੇ ਸ਼ਾਮ, 74 ਦਿਨ ਅਖੰਡ ਮਰਨ-ਬਰਤ ਪੂਰਾ ਕਰਨ ਉਪਰਾਂਤ, ਸ਼ਹੀਦ ਦੀ ਆਤਮਾ ਗੁਰੂ ਚਰਨਾਂ ਵਿਚ ਜਾ ਬਿਰਾਜੀ। ਸਰਦਾਰ ਦਰਸ਼ਨ ਸਿੰਘ ਫੇਰੂਮਾਨ, ਅੰਤ ਸਮੇਂ ਤਕ, ਆਪਣੀ ਅਰਦਾਸ ਉਤੇ ਦ੍ਰਿੜ੍ਹ ਰਿਹਾ ਅਤੇ ਇਉਂ ਉਸ ਨੇ ਸਿੱਖਾਂ ਵਾਲੀ ਸ਼ਹੀਦੀ ਦੀ ਮਹਾਨ ਪਦਵੀ ਪ੍ਰਾਪਤ ਕੀਤੀ

***"ਸੇਵਕ ਕੀ ਓੜਕਿ ਨਿਬਹੀ ਪਰੀਤਿ॥"***

ਉਸ ਵੇਲੇ, ਪੰਜਾਬ ਵਿਧਾਨ ਸਭਾ ਦੀ ਬੈਠਕ ਹੋ ਰਹੀ ਸੀ, ਪਰ ਚੀਫ਼ ਮਨਿਸਟਰ ਨੇ ਸਾਢੇ ਚਾਰ ਵਜੇ ਤਕ, ਸਦਨ ਨੂੰ ਇਸ ਸ਼ਹੀਦੀ ਬਾਰੇ ਸੂਚਿਤ ਨਾ ਕੀਤਾ, ਜਿਤਨਾ ਚਿਰ ਕਿ ਸ: ਗੁਰਨਾਮ ਸਿੰਘ ਨੂੰ ਵਿਰੋਧੀ ਦਲਾਂ ਦੇ ਕੁਝ ਮੈਂਬਰਾਂ ਨੇ ਇਸ ਬਾਰੇ ਵਾਕਫੀ ਦੇਣ ਲਈ ਮਜ਼ਬੂਰ ਨਾ ਕਰ ਦਿੱਤਾ।

ਸ੍ਰੀ ਅੰਮ੍ਰਿਤਸਰ ਵਿਚ, ਪੁਲਿਸ ਨੇ ਧੱਕਮ-ਧੱਕੀ, ਸ਼ਹੀਦ ਦੇ ਮ੍ਰਿਤਕ ਸਰੀਰ ਨੂੰ

ਵਾਰਸਾਂ ਕੋਲੋਂ ਖੋਹ ਲਿਆ ਅਤੇ ਸ਼ਹੀਦ ਦੇ ਸੰਬੰਧੀਆਂ ਨੂੰ ਲਾਠੀਆਂ ਨਾਲ ਮਾਰਿਆ ਕੁੱਟਿਆ ਅਤੇ ਫੇਰ ਸ਼ਹੀਦ ਦੇ ਮ੍ਰਿਤਕ ਸਰੀਰ ਨੂੰ, ਸਿੱਧੇ ਪੁੱਠੇ ਰਾਹਾਂ ਥਾਣੀਂ, ਰਾਤੋ-ਰਾਤ, ਪਿੰਡ ਫੇਰੂਮਾਨ ਲੈ ਜਾ ਕੇ, ਅਗਨੀ-ਭੇਟ ਕਰਨ ਦਾ ਨਿਸਫਲ ਜਤਨ ਕੀਤਾ।

ਸ੍ਰੀਮਾਨ ਜੀ, ਸਰਦਾਰ ਦਰਸ਼ਨ ਸਿੰਘ ਫੇਰੂਮਾਨ, ਵੀਹਵੀਂ ਸਦੀ ਦਾ ਇਕ ਮਹਾਨ ਸਿੱਖ ਹੈ, ਉਸ ਨੂੰ, ਆਪਣੇ ਆਪ ਨੂੰ 'ਅਕਾਲੀ ਸਰਕਾਰ' ਕਹਾਉਣ ਵਾਲਿਆਂ ਨੇ, ਧਰਮ ਦੀ ਰਖਿਆ-ਹਿਤ ਸੀਸ ਦੇਣ ਲਈ ਮਜ਼ਬੂਰ ਕੀਤਾ। ਇਹ ਸਰਕਾਰ ਇਸ ਗੱਲ ਉਤੇ ਦ੍ਰਿੜ੍ਹ ਹੈ ਕਿ ਸਾਧ ਫਤਹਿ ਸਿੰਘ ਦਾ ਜੱਫਾ, ਸਿੱਖ ਪੰਥ, ਸਿੱਖ ਧਰਮ ਅਸਥਾਨਾਂ, ਅਤੇ ਪੰਜਾਬ ਦੀ ਸਰਕਾਰ ਉਤੇ ਕਾਇਮ ਰੱਖਿਆ ਜਾਵੇ, ਜਿਵੇਂ ਕਿਵੇਂ ਵੀ ਹੋਵੇ। ਇਸ ਨੀਚ ਸਰਕਾਰ ਨੇ, ਸਰਦਾਰ ਦਰਸ਼ਨ ਸਿੰਘ ਨੂੰ, ਆਪਣੇ ਨਿਸ਼ਚਿਤ ਅਰਦਾਸੇ ਤੋਂ ਰੋਕਣ ਲਈ, ਉਨ੍ਹਾਂ ਨੂੰ ਬੰਦੀ ਵਿਚ ਪਾਇਆ ਤੇ ਫੇਰ ਅਨੇਕਾਂ ਜਤਨ ਕੀਤੇ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਵੀ, ਨੀਚ ਫਤਹਿ ਸਿੰਘ ਵਾਂਗਰ, ਆਪਣੀ ਅਰਦਾਸ ਭੰਗ ਕਰ ਦੇਣ ਤਾਂ ਜੁ ਸਾਰੇ ਪੰਥ ਵਿਚ, ਕੋਈ ਵੀ ਮਰਦ, ਗੁਰੂ ਕਾ ਸਿੱਖ, ਸਿਰ ਉੱਚਾ ਨ ਕਰ ਸਕੇ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੂੰ, ਸ੍ਰੀ ਦਰਬਾਰ ਸਾਹਿਬ ਵਿਚ, ਅੰਤਮ ਮੱਥਾ ਵੀ ਨਾ ਟੇਕਣ ਦਿੱਤਾ ਗਿਆ ਅਤੇ ਨਾ ਹੀ ਸ੍ਰੀ ਅਕਾਲ ਤਖਤ ਸਾਹਿਬ 'ਤੇ ਅਰਦਾਸ ਕਰਨ ਦਿੱਤੀ ਗਈ। (ਵਿਘਨ) ਇਹ ਹਰ ਸਿੱਖ ਦਾ ਜਨਮ ਸਿੱਧ ਅਧਿਕਾਰ, ਮੁਗਲ ਸਰਕਾਰ ਤੋਂ ਪਿੱਛੋਂ, ਪਹਿਲੀ ਵਾਰ, ਜਨ ਸੰਘ-ਅਕਾਲੀ ਸਰਕਾਰ ਨੇ ਖੋਹਿਆ। (ਵਿਘਨ) ਅੰਤ ਨੂੰ ਸ਼ਹੀਦ ਦੇ ਪਵਿੱਤਰ ਸਰੀਰ ਦਾ, ਪੁੱਜ ਕੇ ਅਪਮਾਨ ਕੀਤਾ ਗਿਆ। ਫੇਰ 28 ਅਕਤੂਬਰ ਨੂੰ, ਸ਼ਹੀਦ ਦਾ ਸ਼ਾਹੀ ਸਤਿਕਾਰ ਕਰਨ ਦੇ ਬਹਾਨੇ, ਉਸ ਦੇ ਸਰੀਰ ਨੂੰ ਅਪਮਾਨਤ ਕੀਤਾ ਗਿਆ ਅਤੇ ਕੀਰਤਨ ਸੋਹਿਲਾ ਪੜ੍ਹਨ ਤੋਂ ਪਹਿਲਾਂ ਹੀ ਮੱਲੋ ਮੱਲੀ, ਅੰਗੀਠੇ ਨੂੰ, ਪੁਲਿਸ ਨੇ ਅੱਗ ਲਗਾ ਦਿੱਤੀ।

ਇਹ ਸਾਰੀ ਕਥਾ ਹੁਣ ਇਤਿਹਾਸ ਦਾ ਅੰਗ ਬਣ ਗਈ ਹੈ। ਕੋਈ ਚਲਾਕੀ, ਧੋਖਾ, ਫ਼ਰੇਬ, ਸਿਆਸੀ ਚਾਲਬਾਜ਼ੀ ਇਸ ਘੋਰ ਅਪਰਾਧ, ਸਿੱਖ ਧਰਮ ਵਿਚ ਮੁਦਾਖ਼ਲਤ ਤੇ ਜ਼ੁਲਮ ਨੂੰ ਛਿਪਾ ਨਹੀਂ ਸਕਦੀ:

**ਕਰੀਬ ਹੈ ਯਾਰੋ ਰੂਜ਼ੇ ਮਹਿਸ਼ਰ,**
**ਛੁਪੇਗਾ ਕੁਸ਼ਤੋਂ ਕਾ ਖ਼ੂਨ ਕਿਉਂ ਕਰ,**
**ਜੋ ਚੁੱਪ ਰਹੇਗੀ ਜ਼ਬਾਨੇ ਖ਼ੰਜਰ,**
**ਲਹੂ ਪੁਕਾਰੇਗਾ ਆਸਤੀਂ ਕਾ। (ਪ੍ਰਸੰਸਾ)**



# ਪੰਜਾਬ ਦਾ ਬਟਵਾਰਾ ਤੇ ਸਿੱਖ ਨੇਤਾ

ਇਸ ਵਿਸ਼ੇ ਉਤੇ ਇਕ ਪ੍ਰੋਫੈਸਰ ਡਾ: ਜੀ ਜੋ ਕਿ ਪਟਿਆਲੇ ਦੀ ਵਿਸ਼ਵ ਪ੍ਰਸਿੱਧ 'ਪੰਜਾਬੀ ਯੂਨੀਵਰਸਿਟੀ' ਦੇ ਜਗਤ-ਪ੍ਰਸਿੱਧ ਇਤਿਹਾਸ-ਵਿਭਾਗ ਵਿਚ 'ਰੀਡਰ' ਦੀ ਉਚ ਪਦਵੀ ਉਤੇ ਨਿਯੁਕਤ ਹਨ, ਨੇ ਇਕ ਲੇਖ 'ਸਚਿੱਤਰ ਕੌਮੀ ਏਕਤਾ' ਦੇ ਅਗਸਤ, 75 ਅੰਕ ਵਿਚ ਛਪਵਾਇਆ ਹੈ, ਜਿਸ ਵਿਚ ਨਿਹੋਰਾ ਦਿੱਤਾ ਗਿਆ ਹੈ ਕਿ 'ਸਿਰਦਾਰ ਕਪੂਰ ਸਿੰਘ (ਵੇਖੋ 'ਸਾਚੀ ਸਾਖੀ') ਨੇ, ਪਿਛਲੇਰੇ ਦਿਨਾਂ ਵਿਚ ਇਕ ਨਿਰਮੂਲ ਜਿਹਾ ਭਰਮ ਸਿੱਖਾਂ ਵਿਚ ਪ੍ਰਚਾਰ ਦਿੱਤਾ ਹੈ ਕਿ ਜੇ ਕਿਤੇ 'ਸਿੱਖ ਨੇਤਾ' ਸਿਆਣਪ ਕਰਦੇ, ਤਦ ਸੰਨ 1947 ਵਿਚ ਸਿੱਖ ਸਟੇਟ ਸਹਿਜੇ ਹੀ ਸਥਾਪਤ ਹੋ ਜਾਣੀ ਸੀ।

'ਸਰਸੇ ਵਾਲੇ ਸ: ਗੁਰਮੀਤ ਸਿੰਘ' ਜੀ ਵੀ ਇਸ ਕੱਚੇ ਖਿਆਲ ਦੀ ਪੁਸ਼ਟੀ ਕਰਨ ਲੱਗ ਪਏ ਹਨ, (ਵੇਖੋ, ਸਪੋਕਸਮੈਨ)।

ਪ੍ਰੋ: ਜੀ ਇਹ ਸਿੱਧ ਕਰਨਾ ਚਾਹੁੰਦੇ ਹਨ, ਕਿ ਸਿੱਖ ਲੀਡਰਾਂ ਨੇ ਤਾਂ ਸਿੱਖ ਸਟੇਟ ਬਣਾਉਣ ਲਈ ਪੁੱਜ ਕੇ ਵਾਹ ਲਾਈ ਸੀ, ਪਰ ਸਿੱਖ ਸਟੇਟ ਬਣਨ ਦੀ ਕੋਈ ਪੱਕੀ ਸੰਭਾਵਨਾ ਹੀ ਨਹੀਂ ਸੀ, ਬਣਦੀ ਕਿਵੇਂ?

ਸਿੱਖ ਲੀਡਰਸ਼ਿਪ ਦੀ ਨਿਸ਼ਕਲੰਕਤ ਆਭਾ ਨੂੰ ਛੁਟਿਆਉਣ ਦੇ ਦੋਸ਼ੀ 'ਸਿਰਦਾਰ ਕਪੂਰ ਸਿੰਘ (ਵੇਖੋ, ਸਾਚੀ ਸਾਖੀ) ਨੂੰ ਦਰੁਸਤ ਕਰਨ ਹਿਤ, ਅਤੇ ਆਪਣੇ ਸਿਧਾਂਤ ਦੀ ਤਰਕ-ਸਿਧੀ ਪ੍ਰਕਾਸ਼ਨ ਲਈ ਪ੍ਰੋ: ਜੀ ਨੇ ਜਿਹੜੀ ਵੱਡੀ ਦਲੀਲ ਅਤੇ ਜਿਹੜਾ ਸ਼ਰੋਮਣੀ ਤੱਥ ਦਿੱਤਾ ਹੈ ਉਹ ਇਸ ਪ੍ਰਕਾਰ ਹੈ:-

(ਸਿੱਖ ਸਟੇਟ ਸਥਾਪਤ ਕਰਨ ਬਾਰੇ) "ਮਿ: ਜਿਨਾਹ, ਲਿਆਕਤ ਅਲੀ ਖਾਨ, ਸ: ਬਲਦੇਵ ਸਿੰਘ ਮਹਾਰਾਜਾ ਪਟਿਆਲਾ.....ਵਿਚਕਾਰ ਕਈ ਮੀਟਿੰਗਾਂ ਹੋਈਆਂ...... ਗੱਲਬਾਤ ਸਿੱਖ ਸਟੇਟ 'ਤੇ ਕੇਂਦ੍ਰਿਤ ਹੋਈ। ਮਿ: ਜਿਨਾਹ ਨਿਮਨਲਿਖਤ ਗੱਲਾਂ ਮੰਨ ਗਿਆ:

1. ਸਿੱਖਾਂ ਦੀ ਵੱਖਰੀ ਸਟੇਟ ਬਣਾ ਦਿੱਤੀ ਜਾਵੇਗੀ।

2. ਇਸ ਦੀ ਸੈਨਾ ਸਿੱਖ ਹੋਵੇ ਅਤੇ ਪਾਕਿਸਤਾਨ ਦੀ ਸੈਨਾ ਵਿਚ ਸਿੱਖ ਸੈਨਾ ਦਾ ਹਿੱਸਾ ਨਿਯੁਕਤ ਹੋਵੇਗਾ।

3. ਇਹ ਸਿੱਖ ਸਟੇਟ ਪਾਕਿਸਤਾਨ ਵਿਚ ਬਣੇ ਤੇ ਇਸ ਦੀ ਸੁਰੱਖਿਆ. ਆਵਾਜਾਈ ਦੇ ਸਾਧਨ ਤੇ ਵਿਦੇਸ਼ੀ ਮਾਮਲੇ ਪਾਕਿਸਤਾਨ ਅਧੀਨ ਹੋਣ।

4. ਇਹ ਸਭ ਕੁਝ ਇਸ ਸ਼ਰਤ 'ਤੇ ਹੋਵੇਗਾ ਕਿ ਸਿੱਖ ਪੰਜਾਬ ਦੀ ਵੰਡ ਕਰਨ ਦਾ ਨਾਅਰਾ ਛੱਡ ਦੇਣ।

.......ਇਸ ਮਸਲੇ 'ਤੇ ਮਾਸਟਰ ਤਾਰਾ ਸਿੰਘ ਨੇ ਲੇਖਕ (ਪ੍ਰੋ: ਸਾਹਿਬ) ਨੂੰ ਦੱਸਿਆ ਕਿ ਉਨ੍ਹਾਂ ਨੇ ਇਕ ਸਵਾਲ ਮਿ: ਜਿਨਾਹ ਅੱਗੇ ਕੀਤਾ ਕਿ ਕੀ ਇਹ ਸਿੱਖ ਸਟੇਟ, ਜੇਕਰ ਕਦੀ ਚਾਹੇ, ਪਾਕਿਸਤਾਨ ਵਿਚੋਂ ਬਾਹਰ ਆ ਸਕਦੀ ਹੈ ਕਿ ਨਹੀਂ। ਇਸ ਦਾ ਉੱਤਰ 'ਨਹੀਂ' ਵਿਚ ਸੀ।......ਇਸ ਗੱਲ 'ਤੇ ਆ ਕੇ ਸਾਰੀ ਗੱਲਬਾਤ ਟੁੱਟ ਗਈ।''

ਇਹ ਤਾਂ ਤੱਥ ਹਨ, ਜਿਨ੍ਹਾਂ ਬਾਬਤ ''ਸਿਰਦਾਰ ਕਪੂਰ ਸਿੰਘ (ਵੇਖੋ, 'ਸਾਚੀ ਸਾਖੀ') ਅਤੇ ਪ੍ਰੋਫੈਸਰ ਸਾਹਿਬ ਵਿਚਕਾਰ ਕੋਈ ਝਗੜਾ ਨਹੀਂ। ਪਰ ਪ੍ਰੋ: ਜੀ ਇਨ੍ਹਾਂ ਤੱਥਾਂ ਦੇ ਜੋ ਗੋਹਜ-ਅਰਥ ਕੱਢਦੇ ਹਨ, ਉਨ੍ਹਾਂ ਅਰਥਾਂ ਦੀ ਉਹ ਪਹਿਲਾਂ ਭੂਮਿਕਾ, ਇਉਂ ਬੰਨ੍ਹਦੇ ਹਨ:.

''ਪ੍ਰਸਿੱਧ ਇਤਿਹਾਸਕਾਰ ਐਕਟਨ ਕਿਹਾ ਕਰਦਾ ਸੀ ਕਿ ਜਦੋਂ ਸਮੇਂ ਦੀ ਚਾਲ ਨਾਲ ਕਿਸੇ ਘਟਨਾ ਸਬੰਧੀ ਮੱਚੀ ਧੂੜ (Sic) ਬਹਿ ਜਾਵੇ ਕੇਵਲ ਤਾਂ ਹੀ ਉਸ ਘਟਨਾ ਦਾ ਇਤਿਹਾਸਕ ਵਿਸ਼ਲੇਸ਼ਨ ਕੀਤਾ ਜਾ ਸਕਦਾ ਹੈ।''

ਪ੍ਰੋਫੈਸਰ ਜੀ ਦੁਬਾਰਾ ਆਪਣੀ ਯਾਦਾਸ਼ਤ ਉਤੇ ਜ਼ੋਰ ਪਾਉਣ ਤਦ ਉਨ੍ਹਾਂ ਨੂੰ ਚੇਤੇ ਆ ਜਾਵੇਗਾ ਕਿ ਕੋਈ ਪ੍ਰਸਿੱਧ ਜਾਂ ਅਪ੍ਰਸਿੱਧ 'ਇਤਿਹਾਸਕਾਰ' ਐਕਟਨ ਨਾਮ ਦਾ ਹੋਇਆ ਹੀ ਨਹੀਂ। ਇਸ ਲਈ ਜੇ ਕਦੇ ਕੋਈ ਐਕਟਨ ਨਾਮ ਦਾ ਫਿਰੰਗੀ, ਕਿਸੇ ਵੇਲੇ ਕੁਛ ਕਿਹਾ ਕਰਦਾ ਸੀ, ਤਾਂ ਇਹ ਐਵੇਂ ਅਪ੍ਰਸੰਗਕ ਯਭੁਲੀ ਹੈ। ਹਾਂ, ਇਕ ਪ੍ਰਸਿੱਧ ਨੀਤੀਵੇਤਾ ਲਾਰਡ ਐਕਟਨ (1834-1903) ਜੋ ਕਿ ਬ੍ਰਿਟਿਸ਼ ਪਾਰਲੀਮੈਂਟ ਦਾ ਮੈਂਬਰ ਵੀ ਸੀ ਅਤੇ ਕੈਂਮਬ੍ਰਿਜ ਵਿਚ ਹਿਸਟਰੀ ਦਾ ਪ੍ਰੋਫੈਸਰ ਵੀ ਹੋਇਆ ਹੈ। ਪਰ ਉਹ 'ਇਤਹਾਸਕਾਰ' ਨਹੀਂ ਸੀ ਅਤੇ ਨਾ ਹੀ ਉਸ ਨੇ ਕੋਈ ਤਵਾਰੀਖ ਦਾ ਗ੍ਰੰਥ ਲਿਖਿਆ ਹੈ। ਉਹ ਬੜਾ ਵਿਦਵਾਨ ਸੀ ਅਤੇ ਰਸਾਲਿਆਂ ਵਿਚ ਉਸ ਨੇ ਅਨੇਕਾਂ, ਬਹੁਮੁੱਲੇ ਲੇਖ, ਇਤਿਹਾਸ ਬਾਰੇ, ਧਰਮ ਬਾਰੇ ਅਤੇ ਸਾਹਿਤ ਬਾਰੇ ਲਿਖੇ ਹਨ। ਉਹ ਇਕ ਗਰੰਥ, History of Liberty ਲਿਖਣਾ ਚਾਹੁੰਦਾ ਸੀ, ਪਰ ਇਹ ਸੱਧਰ ਉਸ ਦੀ, ਆਪਣੇ ਜੀਵਨ ਵਿਚ ਪੂਰੀ ਨਾ ਹੋ ਸਕੀ। *''ਮਨ ਕੀ ਮਨ ਹੀ ਮਾਹਿ ਰਹੀ''॥* ਉਸ ਲਾਰਡ ਐਕਟਨ ਨੂੰ, ਸੰਨ 1947 ਦੀ ਅਕਾਲੀ ਲੀਡਰਸ਼ਿਪ ਦਾ ਚਿਹਰਾ ਚਮਕਾਉਣ ਲਈ, ਜਿਸ ਅੰਦਾਜ਼ ਤੇ ਢੰਗ ਨਾਲ ਪ੍ਰੋਫੈਸਰ ਜੀ ਨੇ ਇਸ ਬਹਿਸ ਵਿਚ ਘੁਸੇੜਿਆ ਹੈ, ਉਹ ਤਰਨ ਤਾਰਨ ਦੀ ਮੱਸਿਆ ਦੇ ਦੀਵਾਨ ਵਿਚ 'ਵਾਹ ਵਾਹ' ਲੈ ਜਾਏ ਤਾਂ ਅਸੰਭਵ ਨਹੀਂ

ਪਰ ਸਿੱਖ ਵਿਦਵਤਾ ਦੀ ਪ੍ਰਸਿੱਧੀ ਨੂੰ, ਜੇਹੋ ਜੇਹੀ ਇਹ ਹੈ, ਚਾਰ ਚੰਨ ਕਦਾਚਿਤ ਨਹੀਂ ਲਾ ਸਕਦੀ। ਸਿੱਖ ਯੂਨੀਵਰਸਟੀਆਂ ਵਿਚ ਪੜ੍ਹਾਉਣ ਵਾਲਿਆਂ ਦੀ ਇਹ ਗਤੀ ਹੈ, ਤਾਂ ਪੜ੍ਹਨ ਵਾਲਿਆਂ ਦੀ ਸਹਿਜੇ ਹੀ ਕਿਆਸ ਕੀਤੀ ਜਾ ਸਕਦੀ ਹੈ।

ਖੈਰ, ਇਸ 'ਪ੍ਰਸਿੱਧ ਇਤਿਹਾਸਕਾਰ ਐਕਟਨ' ਦੇ ਪਰਵਚਨਾਂ ਦੀ ਟੇਕ ਲੈ ਕੇ ਪ੍ਰੋਫੈਸਰ ਜੀ ਸੰਨ 1947 ਦੇ ਸਿੱਖ ਲੀਡਰਾਂ ਦੀ ਹਮਾਇਤ ਇਹ ਕਹਿ ਕੇ ਕਰਦੇ ਹਨ ਕਿ ਅਕਾਲੀ ਲੀਡਰ ਵਿਚਾਰੇ ਕੀ ਕਰਦੇ, ਮਿ: ਜਿਨਾਹ ਸਿੱਖ ਸਟੇਟ ਨੂੰ ਪਾਕਿਸਤਾਨ ਵਿਚੋਂ, ਜਦੋਂ ਜੀਅ ਆਏ, ਨਿਕਲ ਜਾਣ ਦੇ ਅਧਿਕਾਰ ਦੇਣ ਨੂੰ ਤਿਆਰ ਹੀ ਨਹੀਂ ਸੀ। ਪ੍ਰੋਫੈਸਰ ਸਾਹਿਬ ਦੀ ਟੀਕਾ-ਟਿੱਪਣੀ ਇਸ ਪ੍ਰਕਾਰ ਹੈ:

'(ਮਿ: ਜਿਨਾਹ ਦੀ) ਇਹ ਗੱਲ ਵੀ ਬਹੁਤ ਨਿਰਾਸ਼ਾ-ਜਨਕ ਸੀ।'

ਮੈਂ ਇਹ ਨਹੀਂ ਕਹਿੰਦਾ ਅਤੇ ਨਾ ਹੀ ਇਹ ਮੇਰੀ ਰਚਿਤ ਪੁਸਤਕ, 'ਸਾਚੀ ਸਾਖੀ' ਵਿਚ ਕਿਹਾ ਗਿਆ ਹੈ, ਕਿ ਮੁਸਲਮਾਨਾਂ ਦਾ ਕਸੂਰ ਕੋਈ ਨਹੀਂ ਸੀ, ਪਰ ਇਸ ਵਿਚ ਹੁਣ ਕੋਈ ਸੰਸਾ ਨਹੀਂ ਰਹਿ ਗਿਆ ਕਿ ਪਾਕਿਸਤਾਨ ਫੈਡਰੇਸ਼ਨ ਅੰਦਰ ਖ਼ੁਦਮੁਖ਼ਤਾਰ ਸਿੱਖ ਸਟੇਟ ਬਣ ਸਕਦੀ ਸੀ, ਜੋ ਕਿ ਸਿੱਖਾਂ ਲਈ ਅਤੇ ਹਿੰਦੁਸਤਾਨ ਤੇ ਪਾਕਿਸਤਾਨ ਸਾਰਿਆਂ ਲਈ ਬੜੀ ਲਾਹੇਵੰਦ ਤੇ ਸ਼ੁਭ ਹੁੰਦੀ, ਪਰ ਅਕਾਲੀ ਲੀਡਰਾਂ ਨੇ ਸਿੱਖ ਪੰਥ ਨੂੰ ਟਾਟਾ ਨਗਰ ਵਾਲੇ ਸਰਦਾਰ ਬਲਦੇਵ ਸਿੰਘ ਕੋਲ ਆਡਰਹਿਣ ਰੱਖਿਆ ਹੋਇਆ ਸੀ ਅਤੇ ਬਲਦੇਵ ਸਿੰਘ ਜੀ, ਤ੍ਰਿੰਨ ਕਾਲ ਸਿੱਖ ਸਟੇਟ ਦੀ ਯੋਜਨਾ ਨੂੰ ਸਿਰੇ ਨਹੀਂ ਸੀ ਚੜ੍ਹਨ ਦੇਣਾ ਚਾਹੁੰਦੇ ਅਤੇ ਉਨ੍ਹਾਂ ਨੇ ਦ੍ਰਿੜ੍ਹ ਨਿਸ਼ਚਾ ਕੀਤਾ ਹੋਇਆ ਸੀ, ਕਿ ਉਨ੍ਹਾਂ ਦੇ ਬਿਹਾਰ ਵਿਚ ਕਾਰਖਾਨੇ ਸੁਰੱਖਿਅਤ ਰਹਿਣ ਅਤੇ ਉਹ ਆਪ ਦਿੱਲੀ ਵਿਚ ਸਿੱਖਾਂ ਦੀਆਂ ਲਾਸ਼ਾਂ ਉਤੇ ਬੈਠ ਕੇ ਆਪਣੀ ਚੌਧਰ ਬਣਾਈ ਰੱਖਣ। ਇਸ ਕਾਰਨ, ਅਕਾਲੀ ਲੀਡਰਾਂ ਨੇ ਸਿੱਖ ਸਟੇਟ ਆਦਿ ਦੀ ਕੋਈ ਗੱਲ ਸਿਰੇ ਨਹੀਂ ਸੀ ਚੜ੍ਹਨ ਦੇਣੀ ਅਤੇ ਇਸ ਨੂੰ ਮੂਰਤੀਮਾਨ ਨਾ ਹੋਣ ਦੇਣ ਲਈ, ਕੋਈ ਨਾ ਕੋਈ ਢੁੱਚਰ ਡਾਹੀ ਜਾਣੀ ਸੀ, ਜਿਵੇਂ ਕਿ ਮਾਸਟਰ ਤਾਰਾ ਸਿੰਘ ਜੀ ਨੇ ਮਿ: ਜਿਨਾਹ ਕੋਲ ਡਾਹ ਦਿੱਤੀ, ਜਦੋਂ ਕਿ ਮਿ: ਜਿਨਾਹ, ਸਿੱਖਾਂ ਨੂੰ ਉਹ ਸਭ ਕੁਝ ਦੇਣਾ ਮੰਨ ਗਿਆ ਸੀ, ਜੋ ਕਿ ਦਿੱਤਾ ਜਾਣਾ ਸੰਭਵ ਸੀ। ਇਸ ਤੋਂ ਵੱਧ ਮੰਗਣਾ ਲੁੱਚਪੁਣਾ ਸੀ ਤੇ ਦੇਣਾ ਪਾਗਲਪਨ।

(1) ਮਾ: ਤਾਰਾ ਸਿੰਘ ਜੀ ਨੇ ਆਪ ਲਿਖਤੀ ਇਕਬਾਲ ਕੀਤਾ ਹੋਇਆ ਹੈ, ਕਿ ਉਨ੍ਹਾਂ ਨੇ ਕੋਈ ਨਾ ਕੋਈ ਬਹਾਨਾ ਬਣਾਈ ਰੱਖਣਾ ਸੀ ਅਤੇ ਕੋਈ ਨਾ ਕੋਈ ਢੁੱਚਰ ਡਾਹੀ ਜਾਣੀ ਸੀ, ਤਾਂ ਜੁ ਸਿੱਖਾਂ ਤੇ ਮੁਸਲਮਾਨਾਂ ਦਾ ਆਪਸੀ ਮੇਲ-ਜੋਲ ਹੋ ਹੀ ਨਾ ਸਕੇ, ਅਤੇ ਹਿੰਦੂ ਭਰਾ ਕਦੇ ਨਰਾਜ਼ ਨਾ ਹੋਣ, ਜਿਸ ਦਾ ਸਿੱਟਾ ਸਪਸ਼ਟ ਸੀ ਕਿ ਸਿੱਖਾਂ ਦਾ ਕੁਛ ਵੀ ਨਾ ਬਣੇ ਅਤੇ ਉਹ ਹਿੰਦੁਸਤਾਨ ਵਿਚ ਬੰਦੀਵਾਨ ਬਣ ਕੇ, ਹਿੰਦੁਤਵ ਦੇ ਸਾਗਰ

ਵਿਚ ਲੂਣ ਦੀ ਡਲੀ ਵਾਂਗ ਖੁਰ ਜਾਣ। ਸੋ, ਉਹੋ ਪ੍ਰਸਥਿਤੀ ਕਾਇਮ ਕਰ ਲਈ ਗਈ ਹੈ। ਅੱਗੇ *'ਜੋ ਅਨੁਰੂਪਿਓ ਠਾਕੁਰ ਮੇਰੇ ਹੋਇ ਰਹੀ ਸੋ ਬਾਤ'।* ਮਾਸਟਰ ਤਾਰਾ ਸਿੰਘ ਜੀ ਨੇ ਆਪਣੇ ਅਖਬਾਰ ਰੋਜ਼ਾਨਾ 'ਜਥੇਦਾਰ' ਦੇ 11 ਅਕਤੂਬਰ, ਸੰਨ 1962 ਦੇ ਅੰਕ ਵਿਚ ਇਕ ਐਡੀਟੋਰੀਅਲ ਲਿਖਿਆ ਹੈ, ਜਿਸ ਦਾ ਸਿਰਲੇਖ ਹੈ, 'ਪੰਜਾਬੀ ਸੂਬਾ ਜ਼ਰੂਰ ਬਣੇਗਾ'। ਉਸ ਵਿਚ ਮਾਸਟਰ ਜੀ ਸਪਸ਼ਟ ਪ੍ਰਗਟ ਕਰਦੇ ਹਨ:

*"ਸੰਨ 1947 ਵਿਚ, ਜਦੋਂ ਅੰਗਰੇਜ਼ ਤੇ ਮੁਸਲਮ ਲੀਗ ਦੀ ਇਹ ਕੋਸ਼ਸ਼ ਸੀ ਕਿ ਸਿੱਖਾਂ ਤੇ ਮੁਸਲਮ ਲੀਗ ਦਾ ਸਮਝੌਤਾ ਹੋ ਜਾਵੇ, ਤਾਂ ਉਸ ਵਿਚ ਸਭ ਤੋਂ ਵੱਡੀ ਰੁਕਾਵਟ ਮੈਂ ਹੀ ਸਾਂ।"* *(ਸਫਾ 2)*

ਜਾਦੂ ਉਹ ਜੋ ਸਿਰ ਚੜ੍ਹ ਕੇ ਬੋਲੇ !

(2) ਪ੍ਰੋ: ਜੀ ਉਨ੍ਹਾਂ ਪ੍ਰਮਾਣੀਕ ਸਿੱਖ ਬੁੱਧੀਜੀਵੀਆਂ ਵਿਚੋਂ ਹਨ ਜੋ ਨਵੀਆਂ ਬਣੀਆਂ ਸਿੱਖ ਯੂਨੀਵਰਸਿਟੀਆਂ ਦੇ ਕਿਲ੍ਹਿਆਂ ਵਿਚ, ਬੁੱਧੀ ਤੇ ਸਿੱਖੀ, ਦੋਹਾਂ ਤੋਂ ਆਕੀ ਹੋਏ ਬੈਠੇ ਹਨ। ਉਹ ਆਪ ਹੀ ਕੋਈ ਇਕ ਮਿਸਾਲ, ਸਾਰੇ ਸੰਸਾਰ ਦੇ ਇਤਿਹਾਸ ਵਿਚੋਂ ਲੱਭ ਕੇ, ਦੱਸਣ (ਸਿਵਾਏ ਸਿੱਖਾਂ ਦੇ, ਜਿਨ੍ਹਾਂ ਨੇ ਆਪਣੇ ਹੱਥੀਂ ਆਪ ਆਪਣੇ ਮੌਤ ਦੇ ਵਰੰਟਾਂ ਉਤੇ ਸੱਜਾ ਅੰਗੂਠਾ ਲਾ ਕੇ, 'ਸਰਕਾਰ ਖਾਲਸਾ' ਡੋਗਰਿਆਂ ਦੇ ਹਵਾਲੇ ਕਰ ਦਿੱਤੀ ਸੀ), ਜਦੋਂ ਕਿ ਕਿਸੇ ਦੇਸ਼ ਜਾਂ ਰਾਜਯ (State) ਨੇ, ਆਪਣੀ ਸੀਮਾ ਅੰਦਰ, ਕੋਈ ਅਜੇਹੀ ਰਾਜ-ਸ਼ਕਤੀ ਸਥਾਪਤ ਹੋਣ ਜਾਂ ਉਭਰਨ ਦਿੱਤੀ ਹੋਵੇ, ਜੋ ਕਿ ਖੁੱਲ੍ਹੇ ਘੁੰਡ ਕਹਿੰਦੀ ਹੋਵੇ ਕਿ ਅਸਾਂ ਇਸ ਦੇਸ਼ ਤੇ ਰਾਜ ਨੂੰ ਖੇਰੂੰ ਖੇਰੂੰ ਕਰ ਦੇਣਾ ਹੈ। ਮਾਸਟਰ ਤਾਰਾ ਸਿੰਘ ਜੀ ਦੀ ਮੰਗ, ਮਿ: ਜਿਨਾਹ ਕੋਲੋਂ ਸਪਸ਼ਟ ਇਹ ਸੀ ਕਿ ਮੁਸਲਮਾਨ ਇਕ ਚੰਗੇ ਇਸਪਾਤ ਦੀ ਛੁਰੀ, ਤਿੱਖੀ ਕਰਕੇ, ਉਸ ਨੂੰ ਮੁਸਲਮਾਨਾਂ ਅਤੇ ਪਾਕਿਸਤਾਨ ਦੀ ਸ਼ਾਹਰਗ ਉਤੇ ਰੱਖ ਦੇਣ ਅਤੇ ਉਸ ਛੁਰੀ ਦਾ ਦਸਤਾ, ਮਾਸਟਰ ਤਾਰਾ ਸਿਘ ਜੀ ਦੇ ਹੱਥ ਫੜਾ ਦੇਣ, ਤਾਂ ਜੁ ਜਦੋਂ 15 ਅਗਸਤ, ਸੰਨ 1947 ਨੂੰ ਪਾਕਿਸਤਾਨ ਵਜੂਦ ਵਿਚ ਆਵੇ, ਉਸ ਤੋਂ ਅਗਲੇ ਦਿਨ, ਦਿਲੀਓਂ, ਸ: ਬਲਦੇਵ ਸਿੰਘ ਦਾ ਟੈਲੀਫ਼ੂਨ ਪੁੱਜਣ ਸਾਰ, ਸਿੱਖ ਪਾਕਿਸਤਾਨ ਨੂੰ ਖੇਰੂੰ ਖੇਰੂੰ ਕਰ ਦੇਣ। ਮਾਸਟਰ ਤਾਰਾ ਸਿੰਘ ਦੀ ਇਸ ਕਰੂਰ, ਕੁਚੇਸ਼ਟਾ-ਪੂਰਤ ਮੰਗ ਬਾਬਤ, ਪ੍ਰੋਫ਼ੈਸਰ ਜੀ, ਸਿੱਖ ਸੰਗਤਾਂ ਤੇ ਆਉਣ ਵਾਲੀਆਂ ਸਿੱਖ ਨਸਲਾਂ (ਜੇ ਕੋਈ ਬਚ ਰਹੀਆਂ) ਨੂੰ ਗੁਮਰਾਹ ਕਰਨ ਲਈ ਕਹਿੰਦੇ ਹਨ ਕਿ ਮੁਸਲਮਾਨਾਂ ਦਾ ਇਹ ਮੰਗ ਨਾ ਮੰਨਣਾ ਬੜਾ 'ਨਿਰਾਸ਼ਾਜਨਕ ਸੀ।'

ਜੇ ਅਕਾਲੀ ਲੀਡਰ ਸੱਚੇ ਦਿਲੋਂ ਸਿੱਖ ਸਟੇਟ ਦੇ ਮੁਦਈ ਸਨ ਅਤੇ ਐਵੇਂ ਭੋਲੇ ਸਿੱਖਾਂ ਦੀਆਂ ਅੱਖਾਂ ਵਿਚ ਘੱਟਾ ਨਹੀਂ ਸੀ ਪਾ ਰਹੇ, ਤਦ ਜਦੋਂ ਮਿ: ਜਿਨਾਹ ਨੇ ਮਾਸਟਰ ਤਾਰਾ ਸਿੰਘ ਦੀ ਗੱਲ ਨਹੀਂ ਸੀ ਮੰਨੀ, ਤਦ ਅਕਾਲੀ ਲੀਡਰਾਂ ਨੇ ਸ: ਬਲਦੇਵ ਸਿੰਘ

ਅਤੇ ਕਾਂਗਰਸੀ ਲੀਡਰਾਂ ਨੂੰ ਕਿਉਂ ਨਾ ਕਿਹਾ ਕਿ ਜਾਂ ਤਾਂ ਸਿੱਖਾਂ ਨੂੰ ਹਿੰਦੁਸਤਾਨ ਵਿਚ ਉਹੀ ਸਿੱਖ ਸਟੇਟ ਬਣਾ ਦੇਣ ਜਿਹੜੀ ਕਿ ਮਾਸਟਰ ਜੀ ਨੇ ਮਿ: ਜਿਨਾਹ ਕੋਲੋਂ ਮੰਗੀ ਹੈ, ਨਹੀਂ ਤਾਂ ਸਿੱਖ ਮੁਸਲਮਾਨਾਂ ਨਾਲ ਹੀ, ਘੱਟ ਵੱਧ ਕਰਕੇ, ਸਿੱਖਾਂ ਦੇ ਹਿੱਤ ਵਿਚ ਸਮਝੌਤਾ ਕਰਨ ਲਈ ਮਜ਼ਬੂਰ ਹਨ। ਇਉਂ ਕਹਿਣ ਨਾਲ ਸਭ ਕੁਛ ਨਿੱਤਰ ਕੇ ਸਾਹਮਣੇ ਆ ਜਾਣਾ ਸੀ। ਪਰ ਅਕਾਲੀ ਲੀਡਰਾਂ ਦਾ ਤਾਂ ਇਹ ਰਵੱਈਆ ਸੀ:

*'ਸਿਖਨ ਸਿਉਂ ਮੇਰਾ ਠਾਠਾ ਬਾਗਾ, ਅੰਤਰ ਅਵਰ ਬਿਉਹਾਰਾ।'*

ਸੰਨ 1947, ਮਈ-ਜੂਨ ਦਾ ਮਹੀਨਾ ਹੋਵੇਗਾ, ਮੈਂ ਲਾਹੌਰ ਵਿਚ ਮਿ: ਜਿਨਾਹ ਨੂੰ ਬੇਨਤੀ ਕੀਤੀ ਕਿ ਸਿੱਖ ਮੁਸਲਮਾਨ ਬਹੁਗਿਣਤੀ ਹੇਠਾਂ ਆਉਣ ਤੋਂ ਬਹੁਤ ਤ੍ਰਬਕਦੇ ਹਨ, ਕਿਉਂ ਜੁ ਇਸ ਬਾਰੇ, ਸਿੱਖਾਂ ਦਾ ਪਿਛਲਾ ਤਜਰਬਾ ਕੋਈ ਬਹੁਤਾ ਸੁਖਾਵਾਂ ਨਹੀਂ। ਮਿ: ਜਿਨਾਹ ਮੁਸਕਰਾ ਦੇ ਕਹਿਣ ਲੱਗੇ, 'ਤ੍ਰਬਕਣਾ ਤਾਂ ਮੁਸਲਮਾਨਾਂ ਨੂੰ ਚਾਹੀਦਾ ਹੈ, ਕਿਉਂ ਜੁ ਪਾਕਿਸਤਾਨ ਬਣਦੇ ਸਾਰ, ਪਹਿਲਾ ਕਾਨੂੰਨ ਇਹ ਲਾਗੂ ਹੋਣਾ ਹੈ ਕਿ ਪਾਕਿਸਤਾਨ ਵਿਚ, ਸਿੱਖਾਂ ਦਾ ਧਰਮ, ਗੁਰਦੁਆਰੇ, ਸਿੱਖਾਂ ਦੀ ਜਾਨ, ਮਾਲ ਤੇ ਜਾਇਦਾਦ ਵਿਸੇਸ਼ ਸੁਰੱਖਿਆ ਦੇ ਅਧਿਕਾਰੀ ਹਨ ਅਤੇ ਫੇਰ ਛੇ ਮਹੀਨੇ ਦੇ ਅੰਦਰ-ਅੰਦਰ, ਪਾਕਿਸਤਾਨ ਵਿਚ ਵੱਸਦੇ, ਸਭ ਹਿੰਦੂਆਂ ਨੇ ਆਪਣੇ ਆਪ ਨੂੰ ਸਹਿਜਧਾਰੀ ਸਿੱਖ ਲਿਖਾ ਦੇਣਾ ਹੈ, ਜਿਸ ਨਾਲ ਪਾਕਿਸਤਾਨ ਵਿਚ ਸਿੱਖ ਬਹੁ-ਗਿਣਤੀ ਵਿਚ ਹੋ ਜਾਣਗੇ ਅਤੇ ਮੁਸਲਮਾਨ ਘੱਟ-ਗਿਣਤੀ ਵਿਚ, ਅਤੇ ਪਾਕਿਸਤਾਨ, ਖਾਲਿਸਤਾਨ ਬਣ ਜਾਵੇਗਾ।'' ਮਿ: ਜਿਨਾਹ ਦੀ ਇਸ ਵਿਚਕਸ਼ਨ-ਬੁੱਧੀ ਉਤੇ ਚਕ੍ਰਿਤ ਰਹਿ ਗਿਆ।

ਮੈਂ ਇਹ ਗੱਲ ਦੋ ਅਕਾਲੀ ਲੀਡਰਾਂ ਕੋਲ ਕੀਤੀ, ਤਾਂ ਉੱਤਰ ਮਿਲਿਆ: ''ਹੀਂ, ਹੀਂ, ਹੀਂ, ਹਾ, ਹਾ, ਹਾ, ਹਾ।''

ਸੰਨ 1966 ਵਿਚ, ਜਦੋਂ ਸ਼ਰੋਮਣੀ ਅਕਾਲੀ ਦਲ ਦੇ 'ਸਿੱਖ ਹੋਮ ਲੈਂਡ' ਦੇ ਮੁਤਾਲਬੇ ਦਾ ਮਤਾ ਪਾਸ ਕੀਤਾ, ਤਦ ਉਸ ਦਾ ਮੁਢਲਾ ਰੈਜ਼ੋਲਿਊਸ਼ਨ ਮੈਂ ਬਣਾਇਆ ਸੀ, ਜਿਸ ਵਿਚ ਅੰਕਿਤ ਹੈ ਕਿ 'ਸਿੱਖ ਹੋਮ ਲੈਂਡ' ਭਾਰਤ ਦੇ ਵਿਧਾਨ ਤੇ ਸੀਮਾ ਦੇ ਅੰਦਰ ਸਥਾਪਤ ਹੋਵੇ ਅਤੇ ਹਿੰਦੁਸਤਾਨ ਦਾ ਇਕ ਅਖੰਡ ਅੰਗ ਹੋਵੇ। ਇਸ ਉਤੇ ਮਾਸਟਰ ਤਾਰਾ ਸਿੰਘ ਜੀ ਭੜਕ ਉਠੇ ਤੇ ਕਹਿਣ ਲੱਗੇ ਕਿ ਮਤੇ ਵਿਚ ਇਹ ਜ਼ਰੂਰ ਲਿਖਿਆ ਜਾਵੇ ਕਿ 'ਸਿੱਖ ਹੋਮ ਲੈਂਡ' ਜਦੋਂ ਚਾਹਵੇ ਹਿੰਦੁਸਤਾਨ ਨਾਲੋਂ ਵੱਖਰਾ ਹੋ ਸਕਦਾ ਹੈ। ਮੈਂ ਕਿਹਾ, 'ਖਾਲਸਾ ਜੀ, ਕੁਝ ਹੋਸ਼ ਦੀ ਗੱਲ ਕਰੋ। ਕੀ ਤੁਸੀਂ ਹਿੰਦੂਆਂ ਨੂੰ ਇਤਨਾ ਵੱਡਾ ਗਧਾ ਸਮਝਦੇ ਹੋ, ਜਿਤਨਾ ਕਿ ਬਾਕੀ ਸੰਸਾਰ ਆਮ ਤੌਰ 'ਤੇ, ਅਤੇ ਹਿੰਦੂ ਵਿਸ਼ੇਸ਼ ਕਰਕੇ, ਅਸਾਨੂੰ, ਸਿੱਖਾਂ ਨੂੰ ਸਮਝਦੇ ਹਨ? ਉਹ ਜਾਣ ਬੁਝ ਕੇ ਸਿੱਖਾਂ ਦੇ ਹੱਥ ਐਸਾ ਕੁਹਾੜਾ ਕਿਵੇਂ ਫੜਾ ਦੇਣਗੇ, ਜਿਸ ਨਾਲ ਸਿੱਖਾਂ ਦੇ ਬੁਰਛੇ ਲੀਡਰ, ਜਦੋਂ ਚਾਹੁਣ ਹਿੰਦੁਸਤਾਨ ਨੂੰ ਟੁਕੜੇ-ਟੁਕੜੇ ਕਰ ਸਕਣ? ਸਿਆਣਪ ਤਾਂ ਹੁਣ ਇਹ ਹੈ ਕਿ ਅਸੀਂ

ਹਿੰਦੂਆਂ ਨੂੰ ਇਹ ਪੱਕਾ ਵਿਸ਼ਵਾਸ ਦਿਵਾਈਏ ਕਿ ਭਾਵੇਂ ਬਾਕੀ ਸਭ ਦੇਸ਼-ਵਾਸੀ ਭਾਰਤ ਨੂੰ ਖੰਡ-ਖੰਡ ਕਰਨ ਉਤੇ ਤੁਲ ਜਾਣ, ਅਸੀਂ ਸਿੱਖ, ਇਸ ਦੀ ਅਖੰਡਤਾ ਲਈ, ਆਖਰੀ ਦਮ ਤਕ ਲੜਦੇ ਰਹਾਂਗੇ। ਤਦ, ਸ਼ਾਇਦ ਕੋਈ ਭਲਾ ਮਾਣਸ ਅਸਾਡੀ ਬੇਨਤੀ ਸੁਣਨ ਨੂੰ ਤਿਆਰ ਹੋ ਜਾਵੇ। ਹੋਮਲੈਂਡ ਮਿਲਣਾ ਤਾਂ ਦੂਰ ਦੀ ਗੱਲ ਹੈ। ਭਰਾਵੋ ਆਓ, ਕਿਸੇ ਵੇਲੇ ਤਾਂ ਅਕਲ ਦੀ ਗੱਲ ਕਰੀਏ। ਹੋਰ, ਕੁਝ ਚਿਰ ਹੀ ਹੋਇਆ ਹੈ ਕਿ ਭਾਰਤ ਦੇ ਵਿਧਾਨ ਵਿਚ ਸੰਸ਼ੋਧਨ ਹੋ ਚੁਕਾ ਹੈ ਕਿ ਜੋ ਕੋਈ ਦੇਸ਼ ਦੇ ਟੁਕੜੇ-ਟੁਕੜੇ ਕਰਨ ਦੀ ਸੰਭਾਵਨਾ ਦੀ ਗੱਲ ਵੀ ਕਰੇਗਾ, ਉਹ ਦਸ ਵਰ੍ਹੇ ਦੀ ਸਖਤ ਕੈਦ ਦਾ ਭਾਗੀ ਹੈ। ਕੇਵਲ ਇਕ ਮਤਾ ਪਾਸ ਕਰ ਕੇ, ਸਾਰੀ ਵਰਕਿੰਗ ਕਮੇਟੀ (ਜਿਸ ਦਾ ਕਿ ਹੁਣ ਨਵਾਂ ਨਾਮ-ਸੰਸਕਰਣ 'ਬਰਕਣ' ਹੋ ਚੁਕਾ ਹੈ) ਦਸਾਂ ਵਰ੍ਹਿਆਂ ਦੀ ਜੇਲ੍ਹ-ਯਾਤਰਾ ਲਈ ਕਮਰਕਸੇ ਕਰ ਲਵੇ, ਇਹ ਮੇਰੀ ਸਮਝ ਤੇ ਸਮਰੱਥਾ, ਦੋਹਾਂ ਤੋਂ ਪਰ੍ਹੇ ਹੈ। ਦਾਸ ਖਿਮਾ ਦਾ ਜਾਚਕ ਹੈ, ਪਰ ਪੰਥ ਸਰਬ-ਸਮਰੱਥ ਹੈ।' ਮੇਰੀ ਬੇਨਤੀ ਸੁਣ ਕੇ ਮਾਸਟਰ ਜੀ ਕਹਿਣ ਲੱਗੇ, 'ਰੂਸ ਵਿਚ, ਸਾਰੀਆਂ ਰਿਆਸਤਾਂ ਨੂੰ ਵੱਖਰੇ ਹੋਣ ਦੇ ਅਧਿਕਾਰ ਵਿਧਾਨਿਕ ਤੌਰ 'ਤੇ ਮਿਲੇ ਹੋਏ ਹਨ।' ਮੈਂ ਆਪਣੇ ਸਿਰ ਉਤੇ ਦਹੁੱਥੜ ਮਾਰ ਕੇ ਕਿਹਾ, 'ਓਏ ਭੋਲਿਓ, ਇਹ ਤਾਂ ਰੂਸ ਵਿਚ ਐਵੇਂ ਕਾਗਜ਼ੀ ਕਾਰਵਾਈ ਹੈ, ਜਿਸ ਦੁਆਰਾ ਯੂ.ਐਨ.ਓ. ਵਿਚ ਰੂਸ ਦੀਆਂ ਬਹੁਤ ਵੋਟਾਂ ਵਧ ਗਈਆਂ ਹਨ। ਉਂਜ ਕੋਈ ਰਿਆਸਤ ਜਾ ਵਿਅਕਤੀ ਰੂਸ ਵਿਚੋਂ ਬਾਹਰ ਨਿਕਲਣ ਦਾ ਸੁਪਨਾ ਲੈ ਕੇ ਤਾਂ ਦੇਖੇ, ਜੇ ਸਣ-ਬੱਚਾ ਘਾਣੀ ਨਾ ਪੀੜਿਆ ਜਾਵੇ! ਅਸੀਂ ਸਿੱਖ ਕਿਹੜੀ ਦੁਨੀਆਂ ਵਿਚ ਵੱਸੇ ਰਹੇ ਹਾਂ?'

ਮੈਂ ਬੜਾ ਹਠ ਕੀਤਾ ਅਤੇ ਗਿਆਨੀ ਭੁਪਿੰਦਰ ਸਿੰਘ, ਜਿਹੜੇ ਉਸ ਵੇਲੇ ਅਕਾਲੀ ਦਲ ਦੇ ਪ੍ਰਧਾਨ ਸਨ, ਉਨ੍ਹਾਂ ਨੇ ਵੀ ਮੇਰੀ ਹਾਮੀ ਭਰੀ, ਤਾਂ ਕਿਤੇ ਜਾ ਕੇ ਮੇਰਾ ਉਲੀਕਿਆ ਹੋਇਆ ਮਤਾ ਪ੍ਰਵਾਨ ਹੋਇਆ, ਪਰ ਸਾਰੀ 'ਬਰਕਣ' ਬੜ-ਬੜ ਕਰਦੀ ਰਹੀ, 'ਇਹ ਸਿਰਦਾਰ ਕਪੂਰ ਸਿੰਘ ਬੜੇ ਤੱਤੇ ਸੁਭਾ ਦਾ ਜ਼ਿੱਦੀ ਬੰਦਾ ਹੈ। ਇਸ ਦੀ ਕਿਸੇ ਨਾਲ ਨਿਭ ਨਹੀਂ ਸਕਦੀ।'

ਸੰਨ 1947 ਵਿਚ ਜੋ ਭਾਣਾ ਵਰਤਣਾ ਸੀ, ਵੇਰਤ ਗਿਆ, ਪਰ ਹੁਣ, ਆਉਣ ਵਾਲੀਆਂ ਨਸਲਾਂ ਕੋਲੋਂ ਸੱਚ ਨੂੰ ਲੁਕਾਉਣਾ ਅਤੇ ਨਵੀਂ ਸਿੱਖ ਪਨੀਰੀ ਨੂੰ ਭੁਲੇਖਿਆਂ ਵਿਚ ਪਾਉਣਾ, ਤਾਂ ਜੋ ਸਿੱਖ-ਰਾਜਨੀਤੀ ਨੂੰ ਕਦੇ ਵੀ ਸਹੀ ਸੇਧ ਨਾ ਮਿਲ ਸਕੇ, 1947 ਦੇ ਉਸ ਪਾਪ ਨਾਲੋਂ ਵੀ ਵਧੇਰੇ ਉੱਗਰ ਪਾਪ ਹੈ, ਜਿਸ ਦੁਆਰਾ, ਸਿੱਖਾਂ ਦਾ ਹਿੰਦੁਸਤਾਨ ਦੀ ਪ੍ਰਭੂਸੱਤਾ ਵਿਚ ਵਿਰਾਸਤ ਦਾ ਹੱਕ ਕੌਡੀਆਂ ਦੇ ਭਾਅ ਵੇਚ ਦਿੱਤਾ ਗਿਆ। ਪੰਜ ਲੱਖ ਸਿੱਖ ਅਜਾਈਂ ਮਰਵਾ ਦਿੱਤੇ ਗਏ, ਇੱਕ ਲੱਖ ਦੇਵੀਆਂ ਦੇ ਸਤ ਭੰਗ ਕਰਵਾਏ ਗਏ, ਦੋ ਅਰਬ ਦੀ ਸਿੱਖਾਂ ਦੀ ਜਾਇਦਾਦ ਖੁਹਾਈ ਗਈ ਅਤੇ ਦੋ ਸੌ ਪਵਿਤ੍ਰ ਗੁਰਦੁਆਰੇ ਹੱਥੋਂ ਗੁਆ ਲਏ ਗਏ, ਤਾਂ ਜੁ 'ਅਕਾਲੀ ਪਾਰਟੀ' ਦੀ ਲੀਡਰੀ ਅਤੇ

ਸ: ਬਲਦੇਵ ਸਿੰਘ ਦੀ ਚੌਧਰ ਨੂੰ ਆਂਚ ਨਾ ਆਵੇ।

ਜਿਹੜੇ ਅਸਾਡੇ 'ਪ੍ਰੋਫੈਸਰ', 'ਪੀ.ਐਚ.ਡੀ', ਬੁੱਧੀਜੀਵੀ, ਅਸਾਡੀਆਂ ਸਿੱਖ ਯੂਨੀਵਰਸਟੀਆਂ ਵਿਚ ਬੁੱਧੀ ਤੇ ਸਿੱਖੀ ਦੋਹਾਂ ਤੋਂ ਆਕੀ ਤੇ ਕਿਲ੍ਹਾ-ਬੰਦ ਹੋਏ ਬੈਠੇ ਹਨ, ਉਹਨਾਂ ਕੋਲੋਂ ਇਹ ਆਸ ਰੱਖਣੀ ਦਿਨ-ਬ-ਦਿਨ ਕਠਿਨ ਭਾਸ ਰਹੀ ਹੈ ਕਿ ਉਹ ਆਪਣੇ ਨਿੱਜੀ ਸਵਾਰਥ ਤਿਆਗ ਕੇ, ਗੁਰੂ ਦਾ ਭਉ ਤੇ ਰੱਬ ਦਾ ਡਰ ਗ੍ਰਹਿਣ ਕਰਨਗੇ ਅਤੇ ਸਿੱਖੀ ਸਿਧਾਂਤਾਂ, ਸਿੱਖ-ਇਤਿਹਾਸ, ਗੁਰਬਾਣੀ ਨੂੰ ਗੰਧਲਾਉਣ ਦੇ ਯਤਨ ਤਿਆਗ ਦੇਣਗੇ ਕਿਉਂਕਿ ਅਗਿਆਨੀ ਨੂੰ ਤਾਂ ਸਮਝਿਆ ਜਾ ਸਕਦਾ ਹੈ ਪਰ ਨਸ਼ਟਾਤਮਾ ਗਿਆਨੀ ਨੂੰ ਸਿੱਖਾਂ ਅਤੇ ਸਿੱਖੀ ਉਤੇ ਤਰਸ ਕਰਨ ਲਈ ਕਿਵੇਂ ਪ੍ਰੇਰਿਆ ਜਾ ਸਕਦਾ ਹੈ ? ਸੱਚ ਅਤੇ ਸਿੱਖੀ ਦੀ ਪਕੜ ਜਿਨ੍ਹਾਂ ਨੇ ਤਿਆਗ ਦਿੱਤੀ ਹੈ ਅਤੇ ਉਨ੍ਹਾਂ ਦੀਆਂ ਅੱਖਾਂ ਉਸ ਪਾਸੇ ਲੱਗੀਆਂ ਹੋਈਆਂ ਹਨ, ਜਿਥੋਂ ਉਹਨਾਂ ਨੂੰ ਵਧੇਰੇ ਵਿੱਤ ਅਤੇ ਉਚੇਰੇ ਪਦ ਪ੍ਰਾਪਤ ਹੋਣ ਦੀ ਸੰਭਾਵਨਾ ਹੈ, ਉਨ੍ਹਾਂ ਬਾਬਤ ਭਰਤਰਿ ਹਰਿ ਨੇ 'ਨੀਤਿਸ਼ਤਕਮ' ਵਿਚ ਕਿਹਾ ਹੈ: ***'ਗਯਾਨਲਵ ਦੁਰਵਿਦ ਘਦਮ ਬ੍ਰਹਮਾ ਅਪਿਤਮ 'ਨਰੰ ਨ ਰੰਜਯਤਿ।'*** ਅਰਥਾਤ ਗਿਆਨ ਕੇ ਲੇਸ਼ਮਾਤ੍ਰ ਸੇ ਪੰਡਿਤ ਬਨੇ ਹੂਏ ਮਨੁਸ਼ਯ ਕੋ ਪ੍ਰਸੰਨ ਕਰਨੇ ਕੇ ਲੀਏ ਸ੍ਵੈਮ ਬ੍ਰਹਮਾ ਜੀ ਭੀ ਅਸਮ੍ਰਥ ਹੈਂ।'

ਅਸਾਡੀਆਂ ਸਿੱਖ ਯੂਨੀਵਰਸਟੀਆਂ ਦੇ ਕਈ ਬੁੱਧੀਜੀਵੀਆਂ ਦਾ ਮੁੱਖ ਪ੍ਰੋਗਰਾਮ ਇਹੋ ਹੀ ਦਿੱਸਦਾ ਹੈ ਕਿ ਸਿੱਖੀ, ਸਿੱਖ ਇਤਿਹਾਸ ਤੇ ਸਿੱਖ ਪੰਥ ਦੀਆਂ ਜੜ੍ਹਾਂ ਹਿਲਾਈ ਜਾਉ, ਹਿਲਾਈ ਜਾਉ, 'ਜਬ ਲਗ ਘਟ ਮੇਂ ਪ੍ਰਾਣ'। ਇਹ ਕਲਪ ਬਿਰਖ ਆਪੇ ਜ਼ਰਜ਼ਰਾ ਹੋ ਕੇ ਡਿੱਗ ਪਵੇਗਾ ਅਤੇ ਹੋਰ ਲੋਕ ਇਸ ਦਾ ਬਾਲਣ ਤੇ ਸ਼ਤੀਰੀਆਂ ਬਣਾ ਕੇ ਵਰਤ ਲੈਣਗੇ ਅਤੇ ਤਦ ਇਹਨਾਂ ਬੁੱਧੀਜੀਵੀਆਂ ਦੀ ਘਾਲ ਥਾਇੰ ਪਵੇਗੀ।

ਭਾਈ ਚੌਪਾ ਸਿੰਘ ਦੇ ਰਹਿਤਨਾਮੇ ਵਿਚ ਦਰਜ ਹੈ। 'ਖਾਲਸਾ ਸੋ ਜਿਸ ਆਪਣਾ ਤਨ, ਮਨ, ਧਨ, ਅਕਾਲ ਪੁਰਖ ਨੂੰ ਸੌਂਪਿਆ'। ਭਾਈ ਪ੍ਰਹਿਲਾਦ ਸਿੰਘ ਦੇ ਹੁਕਮ ਨਾਮੇ ਵਿਚ ਇਸ ਦੀ ਵਿਆਖਿਆ ਹੈ (ਮੈਂ ਮੂੰਹ ਜ਼ਬਾਨੀ ਲਿਖ ਰਿਹਾ ਹਾਂ):

***ਨਿਮਕ ਹਲਾਲ ਨਾਥ ਕਾ ਕਰੀਏ, ਮਰਨ ਜੀਵਣ ਅਸਧੁਜ ਪੈ ਧਰੀਏ।''***

ਅਸਾਡੇ ਨਵੇਂ ਸਥਾਪਤ ਹੋਏ 'ਬੁੱਧੀਜੀਵੀਆਂ' ਦੇ ਸੋਧੇ ਹੋਏ, ਆਪਣੇ ਰਹਿਤਨਾਮੇ ਵਿਚ 'ਨਾਥ' ਅਤੇ 'ਅਕਾਲ ਪੁਰਖ' ਦਾ ਭਾਵ ਹੈ, ਉਹ ਸ਼ਕਤੀ ਜਾਂ ਵਿਅਕਤੀ ਜਿਹੜੀ ਇਹਨਾਂ ਦੀ ਤਨਖਾਹ ਤੇ ਪਦਵੀ ਨੂੰ ਵਧਾਉਣ ਦੇ ਸਾਮਰੱਥ ਹੋਵੇ, ਅਤੇ ਰਹਿਤਨਾਮੇ ਦੀ ਟੂਕ ਹੁਣ ਇਸ ਪ੍ਰਕਾਰ ਹੈ:

***'ਨਿਮਕ ਹਲਾਲ ਨਾਥ ਕਾ ਕਰੀਏ, ਗੁਰੂ, ਰੱਬ ਤੋਂ ਕਦੇ ਨਾ ਡਰੀਏ।'***



# ਹਿੰਦੂ-ਸਿੱਖ ਏਕਤਾ ਜਿੰਦਾਬਾਦ*-

ਹਿੰਦੂ-ਸਿੱਖ ਏਕਤਾ ਜਿੰਦਾਬਾਦ, ਹਿੰਦੂ ਸਿੱਖ ਏਕਤਾ ਜਿੰਦਾਬਾਦ। ਮੈਂ ਧਿਆਨ ਨਾਲ ਸੁਣਿਆ। ਅੱਗੇ ਵੀ ਕਈ ਵਾਰ ਸੁਣਦਾ ਰਹਿਣਾ। ਇਹ ਪਿਛਲੇ 15-20 ਸਾਲਾਂ ਤੋਂ ਨਾਅਰਾ ਚਲ ਰਿਹਾ ਹੈ। ਅੱਜ ਤੋਂ ਸਾਲ 1969 ਵਿਚ ਜਿਸ ਵੇਲੇ ਦੋਵੇਂ ਅਕਾਲੀ ਦਲ ਇਕੱਠੇ ਹੋਏ ਸੀ, ਉਦੋਂ ਮੈਂ ਵੀ ਪੰਥ ਦਾ ਸੇਵਕ ਸ਼ਾਮਲ ਸੀ। ਫਿਰ ਇਕੱਲਾ ਰਹਿ ਗਿਆ, ਲੋਕਾਂ ਦੇ ਜਿਹੜੇ ਬਾਕੀ ਭਰਾ ਸੀ ਉਹਨਾਂ ਦੇ ਵਿਚਾਰ ਕੁਝ ਹੋਰ ਤਰ੍ਹਾਂ ਦੇ ਸਨ। ਮੈਂ ਆਪਣੀ ਪਗਡੰਡੀ 'ਤੇ ਤੁਰ ਪਿਆ, ਉਹ ਆਪਣੀ ਸ਼ਾਹ ਰਾਹ 'ਤੇ ਤੁਰੇ ਗਏ। ਉਹ ਜਿਹੜੀ ਸ਼ਾਹ ਰਾਹ ਅਕਾਲੀ ਦਲ਼ ਨੇ ਪਾਈ, ਇਹ ਨਾਅਰਾ ਉਥੋਂ ਸ਼ੁਰੂ ਹੋਇਆ — ਹਿੰਦੂ-ਸਿੱਖ ਏਕਤਾ ਜਿੰਦਾਬਾਦ, ਹਿੰਦੂ-ਸਿੱਖ ਏਕਤਾ ਜਿੰਦਾਬਾਦ। ਇਸ ਦੇ ਅਰਥ ਅੱਜ ਮੈਂ ਤੁਹਾਨੂੰ ਜੇ ਖੋਲ੍ਹ ਕੇ ਦੱਸਾਂ, ਮਨੋਵਿਗਿਆਨ ਦੇ ਪੰਡਿਤ ਜਿਹੜੇ ਹਨ, ਜਿਹਨਾਂ ਨੂੰ ਮਨੁੱਖੀ ਰੁਚੀਆਂ ਦੇ ਅੰਤਰੀ-ਭਾਵ ਨੂੰ ਪਛਾਣਨ ਵਾਲੇ ਵਿਦਵਾਨ, ਉਹਨਾਂ ਨੂੰ ਕਹਿੰਦੇ ਹਨ ਸਾਇਕੋਐਨਲਿਸਟ ਜਾਂ ਐਕਸਪਰਟਸ ਇਨ ਸਾਇਕੋਲੋਜੀ। ਉਹਨਾਂ 'ਚੋਂ ਤੁਸੀਂ ਕਿਸੇ ਨਾਲ ਗੱਲ ਕਰਕੇ ਵੇਖ ਲਵੋ। ਉਹ ਜੋ ਮੈਂ ਹੁਣ ਕਹਿਣ ਲੱਗਾਂ ਇਸ ਦੀ ਤਾਇਦ ਕਰੇਗਾ। ਇਹ ਨਾਅਰਾ ਜਿਹੜੀ ਕੌਮ, ਜਿਹੜਾ ਜਥਾ ਵੀ ਲਾਉਂਦਾ ਹੈ, ਉਸ ਦੇ ਦੋ ਹੀ ਭਾਵ ਹਨ। ਇਕ ਭਾਵ ਤੇ ਇਹ ਹੈ ਕਿ ਉਹ ਅੰਦਰੋਂ ਬੜਾ ਡਰਿਆ ਹੋਇਆ ਅਤੇ ਭੈਭੀਤ ਹੈ। ਸੱਪ ਉਸ ਵੇਲੇ ਹੀ ਵੱਢਦਾ ਹੈ ਜਿਸ ਵੇਲੇ ਉਸ ਨੂੰ ਪਤਾ ਲੱਗੇ ਕਿ ਇਹ ਮੈਨੂੰ ਮਾਰੂਗਾ। ਸ਼ੇਰ ਤਕ ਵੀ ਇਹੀ ਮਸ਼ਹੂਰ ਹੈ, ਇਹ ਹਮਲਾ ਨਹੀਂ ਕਰਦਾ ਜਿੰਨਾ ਚਿਰ ਇਸ ਨੂੰ ਇਹ ਸ਼ੱਕ ਨਾ ਪੈ ਜਾਵੇ ਕਿ ਇਹ ਮੇਰੇ 'ਤੇ ਹਮਲਾ ਕਰੂ। ਚੁੱਪ ਕਰਕੇ ਖੜ੍ਹ ਜਾਉ, ਸ਼ੇਰ ਨੂੰ ਜੰਗਲ ਵਿਚ ਮਿਲੋ ਤਾਂ ਉਹ ਵੀ ਦੇਖ ਕੇ ਡਰਦਾ ਮਾਰਾ ਪੂਛ ਦਬਾ ਕੇ ਪਰ੍ਹਾਂ ਨੱਸ ਜਾਂਦਾ ਹੈ। ਇਸੇ ਤਰ੍ਹਾਂ ਜਿੰਨੇ ਜ਼ਹਿਰੀਲੇ ਜਾਨਵਰ ਹਨ, ਉਹ ਕਦੇ ਹਮਲਾ ਨਹੀਂ ਕਰਦੇ, ਕੁੱਤਾ ਤਕ ਨਹੀਂ ਵੱਢਦਾ, ਜਦੋਂ ਉਹ ਭੌਂਕਦਾ ਹੈ, ਉਹ ਤੁਹਾਨੂੰ ਚੈਲੰਜ ਨਹੀਂ ਦੇ ਰਿਹਾ ਹੁੰਦਾ, ਉਹ ਡਰ ਰਿਹਾ ਹੁੰਦਾ ਹੈ ਕਿ ਇਹ ਕਿਥੋਂ ਆ ਗਿਆ, ਮੇਰੇ ਇੱਟ ਨਾ ਮਾਰੇ ਚੱਕ ਕੇ, ਮੇਰੇ ਡਾਂਗ ਨਾ ਮਾਰੇ ਚੱਕ ਕੇ। ਇਹ ਜਿਹੜੇ ਮਨੋਵਿਗਿਆਨ ਦੇ (ਹਾਸਾ....) ਇਹ ਮੈਂ ਹਾਸੇ ਦੀ ਗੱਲ ਨਹੀਂ ਕਰ ਰਿਹਾ, ਬੜੀ ਡੂੰਘੀ ਗੱਲ

*ਇਹ ਭਾਸ਼ਣ 1979 ਵਿਚ ਸਿਰਦਾਰ ਸਾਹਿਬ ਨੇ ਅਕਾਲੀ ਕਾਨਫਰੰਸ ਵਿਚ ਦਿੱਤਾ ਸੀ (ਸੰਪਾਦਕ)

ਕਰ ਰਿਹਾ ਹਾਂ। ਮਨੋਵਿਗਿਆਨ ਦੇ ਜਿਹੜੇ ਪੰਡਿਤ ਹਨ ਉਹ ਸਾਰੇ ਇਸ ਗੱਲ 'ਤੇ ਸਹਿਮਤ ਹਨ। ਜਿਸ ਵੇਲੇ ਸਿੱਖਾਂ ਦੇ ਮੂੰਹ ਵਿਚ ਇਹ ਨਾਅਰਾ ਪਾਇਆ ਗਿਆ, ਹਿੰਦੂ-ਸਿੱਖ ਏਕਤਾ ਜਿੰਦਾਬਾਦ, ਜਿਥੇ ਜਾਉ ਕਹੋ — ਹਿੰਦੂ-ਸਿੱਖ ਏਕਤਾ ਜਿੰਦਾਬਾਦ — ਹਿੰਦੂ-ਸਿੱਖ ਏਕਤਾ ਅਮਰ ਰਹੇ! ਇਹਦਾ ਮਤਲਬ ਇਹ ਹੈ ਕਿ ਸਿੱਖ ਕਿਸੇ ਗੱਲ ਤੋਂ ਭੈ-ਭੀਤ ਹੋਏ ਹਨ, ਡਰੇ ਹੋਏ ਹਨ। ਸਿੱਖਾਂ ਨੂੰ ਡਰ ਇਹ ਹੈ ਕੋਈ ਮਨ-ਭੈ ਜਿਹਾ ਪਤਾ ਨਹੀਂ ਕੀ ਭੈ ਹੈ, ਇਹ ਸਾਡੇ ਜਿਹੜੇ ਲੀਡਰ ਹਨ, ਮਹਾਨ ਆਗੂ ਉਹ ਸੋਚਣ। ਉਹ ਜਿਹੜਾ ਭੈ ਹੈ ਉਸ ਨੂੰ ਦੂਰ ਕਰਨ ਦਾ ਕੋਈ ਮਤਾ ਪੇਸ਼ ਨਹੀਂ ਹੋਇਆ। ਕੋਈ ਉਸ ਦੇ ਉਪਰ ਸੋਚਣੀ ਨਹੀਂ, ਕੋਈ ਉਸ ਪਾਸੇ ਵਲ ਵਿਚਾਰ ਨਹੀਂ ਕਰ ਰਿਹਾ, ਕਿ ਉਹ ਕੀ ਭੈ ਹੈ? ਜਿਹਦੇ ਵਿਚੋਂ ਸਿੱਖ ਮਜ਼ਬੂਰ ਹੋ ਰਹੇ ਹਨ, ਜਦੋਂ ਚਾਰ ਸਿੱਖ ਇਕੱਠੇ ਹੁੰਦੇ ਹਨ, ਆਪਣੇ ਬਚਾਅ ਵਾਸਤੇ ਉਹ ਕਹਿੰਦੇ ਹਨ ਹਿੰਦੂ-ਸਿੱਖ ਏਕਤਾ ਜਿੰਦਾਬਾਦ, ਹਿੰਦੂ-ਸਿੱਖ ਏਕਤਾ ਜਿੰਦਾਬਾਦ। ਇਕ ਇਸ ਦੇ ਅਰਥ ਹੋਰ ਵੀ ਹੋ ਸਕਦੇ ਹਨ। ਕਈ ਜਿਹੜੇ ਲੜਾਈ, ਜੰਗ ਯੁੱਧ ਦੇ ਵਿਚ ਕੌਮਾਂ ਜਾਂਦੀਆਂ ਹਨ, ਉਸ ਵੇਲੇ ਆਪਣੇ ਦੁਸ਼ਮਣ ਨੂੰ ਸ਼ਤਰੂ ਨੂੰ ਧੋਖਾ ਦੇਣ ਵਾਸਤੇ ਇਸ ਕਿਸਮ ਦੀ ਨਾਅਰੇਬਾਜੀ ਕਰਦੀ ਹੈ ਕਿ ਉਹ ਭੁਲੇਖਾ ਖਾ ਜਾਣ ਤੇ ਉਹਨੂੰ ਭੁਲੇਖਾ ਦੇ ਕੇ ਮਾਰ ਦੇਈਏ। ਉਹ ਪ੍ਰਗਤੀ, ਉਹ ਗੱਲ ਤਾਂ ਸਿੱਖਾਂ ਦੀ ਹੈ ਨਹੀਂ, ਸਿੱਖ ਕਿਸੇ ਯੁੱਧ ਵਿਚ ਨਹੀਂ, ਕਿਸੇ ਮੋਰਚੇ ਵਿਚ ਨਹੀਂ। ਸਿੱਖ ਤਾਂ ਡਿਫੈਨਸ ਦੀ ਲੜਾਈ, ਪਿੱਛੇ ਹਟ ਰਹੇ ਹਨ ਤੇ ਪਸਪਾਹ ਹੋ ਰਹੇ ਹਨਅਤੇ ਆਪਣੇ ਬਚਾਅ ਦਾ ਯਤਨ ਕਰ ਰਹੇ ਹਨ। ਜਿਸ ਤਰ੍ਹਾਂ ਅਸੀਂ ਵੱਡੇ ਘੱਲੂਘਾਰੇ ਵਿਚ ਕੀਤਾ ਸੀ। ਉਸ ਦੇ ਵਿਚ ਜਿਹੜਾ ਨਾਅਰਾ ਲਾਈ ਜਾਣਾ ਇਹ ਵੀ ਉਹ ਹੀ ਅਰਥ ਬਣਦੇ ਹਨ। ਅਸੀਂ ਡਰੇ ਹੋਏ ਹਾਂ, ਹਿੰਦੂਓ ਭਰਾਵੋ! ਸਾਡੇ 'ਤੇ ਤਰਸ ਕਰਨਾ, ਸਾਨੂੰ ਹੋਰ ਨਾ ਮਾਰਨਾ, ਹਿੰਦੂ-ਸਿੱਖ (ਹਾਸਾ....) ਹੱਸੋ, ਹੱਸਣ ਵਾਲੀ ਗੱਲ ਹੈ ਨਹੀਂ ਮੁੰਡਿਓ! ਤੁਸੀਂ ਹੱਸ ਰਹੇ ਹੋ, ਮੈਂ ਤੁਹਾਨੂੰ ਗੱਲ ਬੜੀ ਡੂੰਘੀ ਅਤੇ ਮਨੋਵਿਗਿਆਨ ਦੇ ਅਸੂਲ ਹਨ, ਉਨ੍ਹਾਂ ਬਾਰੇ ਤੁਹਾਨੂੰ ਦੱਸ ਰਿਹਾ ਹਾਂ। ਇਹ ਹੱਸਣ ਵਾਲੀ ਗੱਲ ਹੈ ਨਹੀਂ। ਇਹ ਜਾਂ ਤਾਂ ਸ਼ਰਮ ਵਾਲੀ ਗੱਲ ਹੈ ਯਾ ਜਿਸ ਦੁਰਗਤੀ ਵਿਚੋਂ ਇਹ ਕੌਮ ਲੰਘ ਰਹੀ ਹੈ ਇਸ ਦੁਰਗਤੀ ਦਾ ਪ੍ਰਗਟਾਵਾ ਇਹ ਨਾਅਰਾ ਹੈ ਜਿਹੜਾ, ਦਿੱਤਾ ਜਾ ਰਿਹਾ ਹੈ। ਖਾਲਸਾ ਜੀ, ਸਾਰੇ ਸੰਸਾਰ ਦੀ ਤਵਾਰੀਖ ਪੜ੍ਹ ਲਵੋ। ਜਦੋਂ ਕਿਸੇ ਇਕ ਕੌਮ ਨੇ ਦੂਜੀ ਕੌਮ ਨੂੰ ਮਾਰਨਾ ਹੋਵੇ, ਖਤਮ ਕਰਨਾ ਹੋਵੇ, ਦੁਬੇਲ ਬਣਾਉਣਾ ਹੋਵੇ ਯਾ ਦਸਿਉ ਬਣਾ ਕੇ, ਦਾਸ ਬਣਾ ਕੇ, ਘਟੀਆ ਦਰਜੇ ਦਾ ਬਣਾ ਕੇ ਰੱਖ ਲੈਣਾ ਹੋਵੇ, 3-4 ਢੰਗ ਸੋਚੇ ਸਮਝੇ ਹੋਏ ਪਿਛਲੇ 2000 ਸਾਲ ਦੀ ਤਾਰੀਖ ਦੇ ਵਿਚ ਤੁਹਾਨੂੰ ਨਜ਼ਰ ਆਉਣਗੇ। ਇਕ ਹੈ ਪਹਿਲਾ ਢੰਗ, ਜਿਹੜੇ ਉਹਨਾਂ ਦੇ ਕੁਝ ਸਿਰਕੱਢ ਲੀਡਰ ਹਨ। ਜਿਹੜਾ ਕੋਈ ਗੱਲ ਸੱਚੀ ਕਰਦਾ ਹੈ, ਜਾਂ ਡਰਦਾ ਨਹੀਂ, ਲੱਗਦਾ ਇਹ ਫਲਾਣਾ ਲੀਡਰ ਗੱਲ ਐਨ ਖੁੱਲ੍ਹ ਕੇ ਕਹਿੰਦਾ ਹੈ, ਉਹ ਜਿਹੇ ਦੋ-ਚਾਰ ਫੜ ਕੇ ਖਤਮ ਕਰ ਦੇਣੇ। ਮੁਗਲਾਂ ਨੇ ਸਿੱਖ ਗੁਰੂ

ਸਾਹਿਬਾਨ ਦੇ ਖਿਲਾਫ ਜਿਹੜਾ ਹਰਬਾ ਵਰਤਿਆ ਸੀ. ਗੁਰੂ ਤੇਗ ਬਹਾਦਰ ਜੀ ਨੂੰ ਕਤਲ ਕਰਨ ਦਾ, ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ ਦਾ, ਉਹ ਇਹ ਤਰੀਕਾ ਸੀ। ਇਹ ਖਤਮ ਹੋ ਜਾਣਗੇ, ਆਪੇ ਪਿਛਲੇ ਲੋਕਾਂ ਨੂੰ ਕੋਈ ਅਗਵਾਈ ਦੇਣ ਵਾਲਾ ਰਹੇਗਾ ਨਹੀਂ, ਨਾ ਹੌਸਲਾ ਦੇਣ ਵਾਲਾ ਰਹੇਗਾ। ਇਹ ਡਰ ਕੇ ਦਬੜੂ-ਘੁਸੜੂ ਬਣ ਕੇ ਚੁੱਪ ਕਰਕੇ ਬਹਿ ਜਾਣਗੇ। ਇਹ ਤਰੀਕਾ ਕੋਈ ਮੁਗਲਾਂ ਨੇ ਹੀ ਨਹੀਂ ਵਰਤਿਆ, ਇਹ ਸੰਸਾਰ 'ਤੇ ਸਦਾ ਤੋਂ ਚਲਦਾ ਆਇਆ ਹੈ। ਸਿੱਖ ਲੀਡਰਾਂ ਨੂੰ ਫੜ ਲਵੋ। ਪੁਲੀਸ ਵਾਲੇ ਜਦੋਂ ਕਿਸੇ ਪਿੰਡ ਜਾਂਦੇ ਹਨ ਸਭ ਤੋਂ ਪਹਿਲਾਂ ਪੁੱਛਦੇ ਹਨ, ਦਸ ਨੰਬਰ ਦੇ ਬਦਮਾਸ਼ ਕਿਹੜੇ-ਕਿਹੜੇ ਤੇ ਦੂਸਰੇ ਕਿਹੜੇ-ਕਿਹੜੇ? ਉਹਨਾਂ ਨੂੰ ਬੁਲਾਉ, ਪਿੰਡ ਵਿਚ ਲਿਆ ਕੇ ਕੁੱਟੋ-ਮਾਰੋ। ਕੋਈ ਗੱਲ ਨਾ ਕੋਈ ਬਾਤ ਕੁੱਟੋ-ਮਾਰੋ। ਸਾਰਾ ਪਿੰਡ ਫਿਰ ਭੈਅ-ਭੀਤ ਹੋ ਜਾਂਦਾ ਹੈ। ਥਾਣੇਦਾਰ ਗਾਲ੍ਹਾਂ ਕੱਢਦਾ ਹੈ 15-20, ਫਿਰ ਲੋਕ ਡਰ ਜਾਂਦੇ ਨੇ। ਫਿਰ ਉਹ ਕਹਿੰਦੇ ਹੈ ਜਿਹੜੀ ਫਲਾਣੇ ਦੀ ਘੋੜੀ ਚੋਰੀ ਹੋਈ ਉਹ ਕਿਸ ਨੇ ਕੱਢੀ ਹੈ। ਇਹ ਜਿੰਨੇ ਰਾਜ ਕਰਨ ਵਾਲੇ ਨੇ, ਇਹ ਰਾਜਨੀਤੀ ਦੇ ਗੁਰ ਹਨ। ਪਹਿਲਾ ਗੁਰ ਜੋ ਤੁਹਾਡੇ ਵੱਡੇ ਆਦਮੀ ਨੇ ਉਹਨਾਂ ਨੂੰ ਕਤਲ ਕਰ ਦੇਣਾ। ਦੂਸਰਾ ਗੁਰ ਹੈ ਦਬਕਾਉਣਾ, ਯਰਕਾਉਣਾ, ਭੈਅ-ਭੀਤ ਕਰਨਾ। ਤੀਸਰਾ ਗੁਰ ਇਹ ਹੈ ਕਿ ਤੁਹਾਨੂੰ ਹਰ ਪਾਸੋਂ ਨਿਤਾਣੇ ਬਣਾ ਕੇ ਰੱਖ ਦੇਣਾ, ਖਾਸ ਤੌਰ 'ਤੇ ਆਰਥਿਕ ਤੌਰ 'ਤੇ ਨਿਤਾਣੇ ਬਣਾ ਕੇ ਰੱਖ ਦੇਣਾ। ਜਿਸ ਤਰ੍ਹਾਂ ਕੰਮੀ-ਕਮੀਣ ਜਿਹੜੇ ਨੇ ਇਹਨਾਂ ਨੂੰ ਨਿਤਾਣੇ ਬਣਾ ਕੇ ਰੱਖ ਲੈਣਾ, ਜ਼ਮੀਨ ਇਹਨਾਂ ਨੂੰ ਨਹੀਂ ਸੀ ਲੈਣ ਦੇਂਦੇ। ਆਪੇ ਨਿਤਾਣੇ ਹੋ ਗਏ! ਰਹਿ ਕੀ ਗਿਆ? ਜਾਇਦਾਦਾਂ ਖੋਹ ਲਵੋ, ਲੈਂਡ ਸੀਲਿੰਗ ਲਾ ਦਵੋ, ਟੈਕਸ ਵਧਾਈ ਜਾਉ, ਕਿਸੇ ਕੋਲ ਚਾਰ ਪੈਸੇ ਜਮ੍ਹਾ ਨਾ ਹੋਣ ਦਿਉ। ਟਰੈਕਟਰਾਂ ਦਾ ਭਾਅ ਜਿਹੜਾ ਕਿ 4000 ਦਾ ਟਰੈਕਟਰ ਹੈ, ਉਹ ਲੱਖ ਰੁਪਏ ਦਾ ਕਰ ਦਿਉ। ਕਰ ਲਉ ਜੋ ਤੁਸੀਂ ਕਰਨਾ, ਲੱਗੇ ਰਹੋ, ਦਿਨ ਰਾਤ ਕਮਾਈ ਜਾਉ ਜੋ ਤੁਸੀਂ ਕਮਾਉਣਾ, ਜੇ ਤੁਹਾਨੂੰ ਕਦੇ ਕੁਝ ਮਿਲ ਜਾਵੇ! ਕਣਕ ਤੁਸੀਂ ਪੈਦਾ ਕਰੀ ਜਾਉ, ਕੀਮਤ ਤਾਂ ਉਹਨਾਂ ਨੇ ਮੁਕਰਰ ਕਰਨੀ ਹੈ! ਉਹ ਉਸ ਦੀ ਜਿੰਨਾ ਤੁਹਾਡਾ ਖਰਚ ਹੈ, ਉਸ ਨਾਲੋਂ ਚੁਆਨੀ ਘੱਟ ਕੀਮਤ ਹੀ ਮੁਕੱਰਰ ਕਰਨਗੇ। ਮੈਨੂੰ ਆਪ ਯਾਦ ਹੈ, ਜਦੋਂ ਮੈਂ ਪਾਰਲੀਮੈਂਟ ਵਿਚ ਹੁੰਦਾ ਸੀ। ਮੈਂ ਗੱਲਾਂ ਕੀਤੀਆਂ ਇਸ ਪਰਾਈਜ਼ ਕਮਿਸ਼ਨਰ ਨਾਲ। ਮੈਂ ਕਿਹਾ, "ਮੈਨੂੰ ਸਮਝਾਉ, ਕਿਸ ਤਰ੍ਹਾਂ ਤੁਸੀਂ ਕੀਮਤ ਮੁਕੱਰਰ ਕਰਦੇ ਹੋ?" ਉਹ ਕਾਗਜ਼ ਕੱਢ ਕੇ ਬਹਿ ਗਏ। ਬਿਊਰਾ ਜਿਹਾ, ਇਹ ਏਨਾ ਏਨਾ ਫਲਾਣਾ-ਫਲਾਣਾ। ਏਨਾ ਰੇਹ, ਏਨਾ ਪਾਣੀ, ਏਨਾ, ਏਨਾ। ਮੈਂ ਕਿਹਾ, ਇਕ ਆਇਟਮ ਭੁੱਲ ਗਏ, ਮੈਂ ਨਾਂ ਨਹੀਂ ਲੈਂਦਾ ਉਹਦਾ ਬੜਾ ਵੱਡਾ ਲੀਡਰ ਹੈ, ਕਹਿੰਦਾ ਕਿਹੜਾ ਆਇਟਮ? ਮੈਂ ਕਿਹਾ, "ਜਿਸ ਜ਼ਿਮੀਂਦਾਰ ਦੇ ਕੋਲ 10 ਏਕੜ ਜ਼ਮੀਨ ਹੈ ਉਹਨੂੰ ਤੁਸੀਂ ਇਕ ਆਈਟਮ ਬਣਾ ਕੇ ਗਿਣਦੇ ਹੋ ਨਾ? ਉਸ ਤੇ ਏਨਾ ਪਾਣੀ ਲੱਗਾ,

ਇਨ੍ਹਾਂ ਰੋਹ ਲੱਗਾ, ਏਨਾ ਖਰਚ ਆਇਆ, ਉਹ ਖਰਚ ਤੁਸੀਂ ਫਿਰ ਕਹਿੰਦੇ ਹੋ, ਕਣਕ ਉਹਦੇ ਤੋਂ ਹੋਈ। ਇਸ ਕਰਕੇ ਏਨਾ ਖਰਚ ਆਇਆ ਹੈ ਇਉਂ ਗਿਣਿਆ ਨਾ ਤੁਸੀਂ? ਇਹ ਆਇਟਮ ਤੁਸੀਂ ਵਿੱਚ ਨਹੀਂ ਪਾਇਆ। ਭਈ ਇਕ ਮਣ ਕਣਕ ਪੈਦਾ ਕਰਨ ਨੂੰ ਘਰ ਦੇ ਘੱਟ ਤੋਂ ਘੱਟ ਪੰਜ ਜੀਅ ਚਾਹੀਦੇ ਹਨ। ਇਕ ਪਿਉ ਹੋਵੇ ਜਿਹੜਾ ਹਲ ਵਾਹ ਲੈਂਦਾ ਹੋਵੇ, ਇਕ ਮੁੰਡਾ ਹੋਵੇ ਜਿਹੜਾ ਸੰਭਾਲਦਾ ਹੋਵੇ, ਇਕ ਸਾਂਝੀ ਮਜ਼੍ਹਬੀ ਸਿੰਘ ਹੋਵੇ ਜਿਹੜਾ ਨਾਲ ਰਲਿਆ ਹੋਵੇ, ਦੋ ਘਰ ਦੇ ਬੱਚੇ ਚੰਗੇ ਤਕੜੇ ਚਾਹੀਦੇ ਨੇ ਜਿਹੜੇ ਗਾਈਆਂ, ਮੱਝਾਂ ਨੂੰ ਪੱਠੇ ਪਾਣ, ਘਰ ਇਕ-ਅੱਧੀ ਨੂੰਹ ਹੋਵੇ ਜਿਹੜੀ ਗਾਈਆਂ-ਮੱਝਾਂ ਨੂੰ ਸਾਂਭਦੀ ਫਿਰੇ ਤੇ ਬਾਹਰ ਕਾਮਿਆਂ ਨੂੰ ਰੋਟੀਆਂ-ਰਾਟੀਆਂ ਲੈ ਕੇ ਜਾਵੇ। ਇਹ ਸਾਰੇ ਸਾਲ ਭਰ ਲੱਗੇ ਰਹਿਣ, ਤੇ ਫਿਰ ਜਦੋਂ ਹਾੜ੍ਹੀ ਦਾ ਜਾਂ ਵਾਢੀ ਦਾ ਵੇਲਾ ਜਾਂ ਬਿਜਾਈ ਦਾ ਵੇਲਾ ਆਉਂਦਾ ਹੈ, ਉਸ ਵੇਲੇ ਜਿਹੜੇ ਬਾਹਰੋਂ ਮੰਗ ਕੇ ਜਿਹੜਾ ਵਾਧੂ ਖਰਚ ਉਹ ਐਕਸਟਰਾ ਖਰਚ, ਉਹ ਤੁਸੀਂ ਪਾਏ ਹੀ ਨਹੀਂ।" ਕਹਿੰਦਾ "ਮੈਨੇ ਆਪ ਕੀ ਬਾਤ ਸਮਝੀ ਨਹੀਂ।" ਮੈਂ ਕਿਹਾ, ਮੈਂ ਇਸ ਨੂੰ ਫੇਰ ਦੋਹਰਾਵਾਂ?" ਮੈਂ ਕਿਹਾ, "ਉਹ ਇਸ ਤਰ੍ਹਾਂ ਇਹ ਜਿਹੜੇ 5 ਆਦਮੀ ਇਹ ਜੋ ਕੰਮ ਕਰਦੇ ਨੇ, ਇਹਨਾਂ ਦੀ ਮਿਹਨਤ ਤੇ ਮਜ਼ਦੂਰੀ ਜਿਹੜੀ ਇਹ ਕਰਦੇ ਹਨ, ਵਿੱਚ ਪਾਉ। "ਅੱਛਾ? ਯਹ ਬਾਤ ਆਪ ਕਹਿ ਰਹੇ ਹੋ? ਉਨਹੋਂ ਨੇ ਕਾਮ ਤੋਂ ਕਰਨਾ ਹੀ ਹੂਆ, ਉਨਹੋਂ ਨੇ ਕਾਮ ਤੋ ਕਰਨਾ ਹੀ ਹੈ ਨਾ! ਉਨਕੇ ਅਪਨੇ ਖੇਤ ਹੈਂ, ਕਾਮ ਤੋਂ ਕਰੇਂਗੇ ਨਾ?" (ਹਾਸਾ....) ਮੈਂ ਗੱਲ ਨੂੰ ਲੰਬੀ ਨਹੀਂ ਪਾਉਂਦਾ, ਖਾਲਸਾ ਜੀ, ਮੈਂ ਲੰਬੀ ਗੱਲ ਨੂੰ ਛੋਟੀ ਜਿਹੀ ਮੁਖ਼ਤਸਰ ਕਰਕੇ ਖਤਮ ਕਰ ਦੇਣਾ ਚਾਹੁੰਦਾਂ ਕਿਉਂਕਿ ਵਕਤ ਜ਼ਿਆਦਾ ਹੁੰਦਾ ਚਲਿਆ ਜਾਂਦਾ ਹੈ। ਇਹ ਹਨ ਜਿਹੜੇ ਕੌਮ ਨੂੰ ਮਾਰਨ ਦੇ ਢੰਗ ਹਨ। ਇਕ ਨਵਾਂ ਢੰਗ ਕੌਮਾਂ ਨੂੰ ਮਾਰਨ ਦਾ ਨਿਕਲਿਆ। ਉਹ ਅਜੇ ਸਾਡੇ ਤੇ ਅਜਮਾਇਸ਼ ਉਹਦੀ ਕੀਤੀ ਨਹੀਂ ਗਈ। ਉਸ ਨੂੰ ਕਹਿੰਦੇ ਨੇ ਜੈਨੋਸਾਇਡ ਕੁਲਨਾਸ਼। ਉਹ ਮਾਰਨ ਦਾ ਢੰਗ ਅਹਿਮਦ ਸ਼ਾਹ ਅਬਦਾਲੀ ਨੇ ਤੇ ਲਖਪਤ ਰਾਏ ਨੇ ਸਾਡੇ 'ਤੇ ਵਰਤਿਆ ਸੀ। ਬਈ ਜਿੰਨੇ ਸਿੱਖ ਨੇ ਸਾਰਿਆਂ ਦਾ ਨਾਸ ਕਰ ਦਿਉ। ਜਿਥੇ ਦਿੱਸਣ ਇਹਨਾਂ ਨੂੰ ਕੱਠਿਆਂ ਕਰ ਕੇ ਮਾਰ ਦਿਉ। ਕੋਈ ਰਹਿ ਨਹੀਂ ਜਾਏਗਾ। ਜਿਸ ਤਰ੍ਹਾਂ ਕੀੜੀਆਂ ਦੇ ਭੌਣ ਜਲਾ ਦੇਨੇ ਹਾਂ।* ਇਸ ਤਰ੍ਹਾਂ ਅੱਜਕਲ੍ਹ ਯੂਰੋਪ ਦੇ ਵਿਚ ਵੀ ਯਹੂਦੀਆਂ ਨੂੰ ਹਿਟਲਰ ਨੇ ਮਾਰਨ ਦੀ ਕੋਸ਼ਿਸ਼ ਕੀਤੀ ਸੀ। ਉਹ ਢੰਗ ਨਹੀਂ ਵਰਤਿਆ ਗਿਆ ਸਾਡੇ ਤੇ। ਬਾਕੀ ਜਿੰਨੇ ਤਿੰਨੇ-ਚਾਰੇ ਢੰਗ ਹਨ, ਕਿਸੇ ਨਾ ਕਿਸੇ ਸ਼ਕਲ 'ਚ, ਖਾਲਸਾ ਜੀ ਸਾਡੇ ਤੇ ਵਰਤੇ ਜਾ ਰਹੇ ਹਨ। ਖਾਲਸਾ ਜੀ, ਆਗੂ ਹੈਨ, ਤੁਸੀਂ ਹੋ, ਸਾਰੇ ਬੁੱਧੀਮਾਨ ਬੈਠੇ ਹੋ, ਜਿਹੜੀ ਥੋੜ੍ਹੀ ਬਹੁਤ ਬੀਜ ਰੂਪ ਬੁੱਧੀ, ਗਿਆਨ ਤਾਂ ਅਕਾਲ ਪੁਰਖ

*ਇਹ ਭਾਸ਼ਣ 1984 ਦੇ ਘਲੂਘਾਰੇ ਤੋਂ ਪੇਹਲਾਂ ਦਾ ਹੈ. (ਸੰਪਾਦਕ)

ਨੇ ਸਾਰਿਆਂ ਨੂੰ ਦਿੱਤਾ ਹੋਇਆ ਹੈ। ਜਿਥੇ ਜ਼ਿੰਦਗੀ ਔਰ ਮੌਤ ਦਾ ਸਵਾਲ ਹੋਵੇ, ਉਥੇ ਬਹੁਤੀ ਵਿੱਦਿਆ ਦੀ, ਬਹੁਤੀਆਂ ਕਿਤਾਬਾਂ ਪੜ੍ਹਨ ਦੀ ਲੋੜ ਨਹੀਂ, ਉਥੇ ਹਰੇਕ ਨੂੰ ਸਮਝ ਪੈ ਜਾਂਦੀ ਹੈ ਭਈ ਏਸ ਗੱਲ ਨਾਲ ਮੈਂ ਜਿਉਂਦਾਂ, ਏਸ ਗੱਲ ਨਾਲ ਮੈਂ ਮਰਦਾਂ। ਬਾਕੀ ਕਿਹੜਾ ਇਹੋ ਜਿਹਾ ਢੰਗ ਹੈ ਜਿਹੜਾ ਸਾਡੇ 'ਤੇ ਵਰਤਿਆ ਨਹੀਂ ਜਾ ਰਿਹਾ, ਜਾਂ ਵਰਤਿਆ ਨਹੀਂ ਜਾ ਚੁੱਕਾ? ਤੁਸੀਂ ਚੁੱਪ ਕਰ ਕੇ ਬੈਠੇ ਹੋਏ ਹੋ ਔਰ ਮਤੇਂ ਪਾਸ ਕਰ ਰਹੇ ਹੋ। ਕਣਕ ਬਹੁਤ ਹੋ ਜਾਏਗੀ, ਖਾਲ ਨੂੰ ਸੀਮੇਂਟ ਲਾ ਦਿਆਂਗੇ, ਕਪਾਹ ਨੂੰ ਇਸ ਤਰ੍ਹਾਂ ਭੇਜ ਦਿਆਂਗੇ। ਅਸੀਂ 111 ਕਰੋੜ ਰੁਪਇਆ ਲੈ ਲਵਾਂਗੇ। ਲੈ ਆਉ 111 ਕਰੋੜ ਰੁਪਇਆ। ਚੰਡੀਗੜ੍ਹ ਨਾਲ ਰਲਾ ਦਿਉ, ਫਾਜ਼ਿਲਕਾ ਦਾ ਫਲਾਣਾ ਪਿੰਡ ਕੱਢ ਦਿਉ। ਇਹਨੂੰ ਤੁਸੀਂ ਕਰੋਗੇ ਕੀ, ਫਾਜ਼ਿਲਕਾ ਦੇ ਫਲਾਣੇ ਪਿੰਡ ਨੂੰ ਕੱਢ ਕੇ, ਜਦੋਂ ਤੁਹਾਡੀ ਆਪਣੀ ਜ਼ਿੰਦਗੀ ਔਰ ਮੌਤ ਦਾ ਸਵਾਲ ਹੋਵੇ? ਮਰ ਗਏ, ਜਿਉਂਦੇ ਰਹੋਗੇ ਠੀਕ ਹੈ। ਪਰ ਸਿੱਖ ਬਣ ਕੇ ਦਸਮ ਪਾਤਸ਼ਾਹ ਦਾ ਜਿਹੜਾ ਪ੍ਰਧਾਨੀ ਖਾਲਸਾ ਪੰਥ ਹੈ, ਉਸ ਰੂਪ ਵਿਚ ਜਿਉਂਦੇ ਨਾ ਰਹੇ ਤਾਂ ਉਹਦੇ ਨਾਲੋਂ ਅੱਜ ਮਰ ਜਾਣਾ ਚੰਗਾ। ਸਾਨੂੰ ਗੋਲੀਆਂ ਨਾਲ ਉਡਾ ਦੇਣਾ ਜ਼ਿਆਦਾ ਚੰਗਾ ਹੈ, ਬਜਾਇ ਇਸ ਦੇ ਕਿ ਇਸ ਤਰ੍ਹਾਂ ਤੜਫਾ-ਤੜਫਾ ਕੇ ਮਾਰ ਦੇਣ (ਸੰਗਤਾਂ ਵੱਲੋਂ ਜੈਕਾਰਾ-ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ) ਨਿਰੰਕਾਰੀਆਂ ਦੀ ਗੱਲ ਚੱਲਦੀ ਹੈ, ਤੁਸੀਂ ਦੇਖਦੇ ਹੋ। ਮਖੌਲਾਂ ਕਰ ਕੇ ਕਿਸੇ ਨੂੰ ਮਖੌਲਾਂ ਕਰ ਕੇ ਉਸ ਦੀ ਅਣਖ, ਅਤੇ ਉਸ ਦੀ ਜਿਹੜੀ ਸਵੈਮਾਣ ਹੈ, ਉਸ ਨੂੰ ਖਤਮ ਕਰ ਦੇਣਾ, ਇਹ ਵੀ ਆਪਣੇ ਆਪ ਵਿਚ ਇਕ ਮਾਰ ਦੇਣ ਦਾ ਤਰੀਕਾ ਹੈ। ਜਿਸ ਤਰ੍ਹਾਂ ਗਰੀਬਾਂ ਦੀਆਂ ਨੂੰਹਾਂ-ਧੀਆਂ ਦੀ ਬੇਇਜ਼ਤੀ ਕੋਈ ਕਰੇ ਤਾਂ ਉਹ ਵਿਚਾਰੇ ਕੁਝ ਕਰ ਤਾਂ ਨਹੀਂ ਨਾ ਸਕਦੇ! ਉਹ ਵਿਚਾਰੇ ਗਰੀਬ ਕੀ ਕਰਨ? ਉਹ ਤਾਂ ਸਾਉ ਪਿੰਡ ਦੇ ਲੋਕ ਕਹਿਣ ਨਾ ਭਾਈ ਸਾਰੀਆਂ ਭੈਣਾਂ, ਧੀਆਂ, ਨੂੰਹਾਂ ਇਕੋ ਜਿਹੀਆਂ ਹੁੰਦੀਆਂ ਹਨ। ਪਰ ਜਿਹੜਾ ਆਮ ਹੈ ਉਹ ਗਰੀਬ ਕੀ ਕਰੇ? ਉਹ ਤਾਂ ਅੱਖਾਂ ਨੀਵੀਆਂ ਕਰ ਕੇ ਹੀ ਚਲਦੇ ਹਨ। ਇਸ ਤਰ੍ਹਾਂ ਖਾਲਸਾ ਜੀ, ਸਾਡੇ ਗੁਰੂ ਸਾਹਿਬਾਨ ਦੀ, ਸਾਡੇ ਧਰਮ ਦੀ, ਇਹਨਾਂ ਨਿਰੰਕਾਰੀਆਂ ਨੇ ਹੱਤਕਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਕਰੋੜਾਂ ਰੁਪਏ ਉਹਨਾਂ ਨੂੰ ਪਤਾ ਨਹੀਂ ਕਿਥੋਂ ਮਿਲਦੇ ਹਨ! ਸਾਡੇ ਦੇਖਦਿਆਂ ਦੇਖਦਿਆਂ 10-15 ਸਾਲਾਂ ਦੇ ਅੰਦਰ-ਅੰਦਰ ਏਨੇ ਭਵਨ ਪੰਜਾਬ ਵਿਚ ਉਸਰ ਗਏ, ਏਨੇ ਕਿ ਸਾਰੀ ਦੋ ਕਰੋੜ ਦੀ ਸਿੱਖ ਕੌਮ ਜਿਹੜੀ ਹੈ ਉਹ ਏਨੇ ਗੁਰਦੁਆਰੇ ਨਹੀਂ ਆਬਾਦ ਕਰ ਸਕੀ ਔਰ ਏਨੇ ਉਹਨਾਂ ਦੇ ਮਿਸ਼ਨ ਸਥਾਪਿਤ ਹੋ ਗਏ ਨੇ, ਕਦੇ ਕਿਸੇ ਵੇਲੇ ਬੈਠ ਕੇ ਸੋਚੇ ਤਾਂ ਸਹੀ ਕਿ ਭਈ ਇਹ ਕੀ ਰੋਗ ਹੈ ਜਿਹੜਾ ਖਾਲਸਾ ਪੰਥ ਨੂੰ ਤਬਾਹ ਕਰਨ ਵਾਸਤੇ ਲੱਗਾ ਹੋਇਆ ਹੈ? ਇਸ ਰੋਗ ਨੂੰ ਖਤਮ ਕਰਨ ਦਾ ਇਲਾਜ ਇਹ ਨਹੀਂ, ਕਿ ਇਹ ਅਵਤਾਰ ਬਾਣੀ ਜਬਤ ਕਰ ਲਉ, ਫਲਾਣੀ ਕਿਤਾਬ ਪੜ੍ਹ ਲਵੋ, ਜਾਣਦਾ ਕੌਣ ਹੈ ਅਵਤਾਰ ਬਾਣੀ ਨੂੰ? ਪੜ੍ਹੀ ਕਿਸ ਨੇ ਕੀ ਸੀ? ਗੱਲ ਵਿੱਚ

ਕੋਈ ਹੋਰ ਹੈ, ਗੱਲ ਵਿੱਚੋਂ ਭੇਦ ਦੀ ਹੋਰ ਹੈ! ਉਸ ਭੇਦ ਦੀ ਗੱਲ ਨੂੰ ਖਾਲਸਾ ਜੀ! ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਹੋਰ ਉਹ ਕੀ ਕਹਿੰਦੇ ਹਨ? 'ਯੇ ਤੋ ਜੀ ਹਮ ਕਿਆ ਕਰੇਂ, ਹਮ ਤੋਂ ਜੀ ਸੈਕੂਲਰ ਹੈਂ, ਵੋ ਉਨਕਾ ਅਪਨਾ ਧਰਮ ਹੈ ਵੋ ਅਪਨੇ ਧਰਮ ਕਾ ਪ੍ਰਚਾਰ ਕਰੇਂ, ਤੁਮ ਵਹਾਂ ਕਿਉਂ ਜਾਤੇ ਹੋ? ਮੈਂ ਛੋਟਾ ਜਿਹਾ ਸਵਾਲ ਤੁਹਾਨੂੰ ਦੱਸਦਾ ਹਾਂ ਸਾਰਿਆਂ ਨੂੰ। ਨਾਗਾਲੈਂਡ ਇਕ ਸਟੇਟ ਹੈ। ਜਦੋਂ 1947 ਆਇਆ ਇਸ ਤੋਂ ਪਹਿਲਾ 40-50 ਸਾਲ ਅੰਗਰੇਜ ਮਿਸ਼ਨਰੀ ਜਿਹੜੇ ਯੋਰਪੀ ਮਿਸ਼ਨਰੀ, ਫਰੰਗੀ ਮਿਸ਼ਨਰੀ, ਉਹਨਾਂ ਪ੍ਰਚਾਰ ਕਰ ਕੇ ਉਹ 60-70% ਫੀਸਦੀ ਜਿਹੜੀ ਆਬਾਦੀ ਸੀ ਉਹਨਾਂ ਨੂੰ ਇਸਾਈ ਬਣਾ ਲਿਆ ਅਤੇ ਉਹ ਬੜੇ ਚੰਗੇ ਬੁੱਧੀਮਾਨ ਇਸਾਈ ਬਣੇ ਹਨ। ਮੈਂ ਆਪ ਦੇਖਿਆ ਉਥੇ ਜਾ ਕੇ, ਨਾਂਗੇ ਨੰਗੇ ਨਹੀਂ ਹਨ। ਬੜੇ ਪੜ੍ਹੇ-ਲਿਖੇ, ਬੜੇ ਗੋਰੇ ਰੰਗ ਉਹਨਾਂ ਦੇ, ਐਮ.ਏ., ਬੀ.ਏ. ਪਾਸ ਪੜ੍ਹੇ ਹਨ। ਕੁੜੀਆਂ ਉਹਨਾਂ ਦੀਆਂ ਟਿਪ-ਟਿਪ ਕਰਦੀਆਂ, ਪਬਲਿਕ ਸਕੂਲਾਂ ਵਿਚ ਪੜ੍ਹਦੀਆਂ ਤੁਰੀਆਂ ਫਿਰਦੀਆਂ ਹਨ। ਉਹਨਾਂ ਨੇ ਹੁਣ ਲਿਖਾ ਲਿਆ ਹੈ ਕਿ ਉਹਨਾਂ ਦੀ ਜ਼ਬਾਨ, ਮਾਤਰੀ ਭਾਸ਼ਾ ਅੰਗਰੇਜ਼ੀ ਹੈ। ਉਸ ਨੇ ਸੰਵਿਧਾਨ ਵਿਚ ਲਿਖਵਾ ਲਿਆ ਹੈ। ਇਹ 1947 ਦੀ ਗੱਲ ਹੈ। 1947 ਵਿਚ ਬੈਠ ਕੇ ਜਿਸ ਵੇਲੇ ਇਹਨਾਂ ਨੇ ਰਾਜ 'ਤੇ ਕਬਜ਼ਾ ਕਰ ਲਿਆ, ਦਿੱਲੀ ਵਾਲਿਆਂ ਨੇ ਪਹਿਲੀ ਗੱਲ ਇਹ ਕੀਤੀ, ਉਹਦਾ ਕੀ ਕਰੀਏ ਨਾਗਾਲੈਂਡ ਦਾ? ਉਹਨਾਂ ਦੇ ਜਿਹੜੇ ਸਿਆਣੇ ਬੁੱਧੀਮਾਨ ਸੀ ਉਹਨਾਂ ਨੇ ਕਿਹਾ ਕੋਈ ਇਲਾਜ ਨਹੀਂ, ਸਵਾਏ ਇਸ ਦੇ ਕਿ ਉਹ ਦੁਬਾਰਾ ਹਿੰਦੂ ਬਣ ਜਾਣ। ਉਹਨਾਂ ਨੇ ਚਿੱਠੀ ਲਿਖੀ। ਮੈਂ ਜੋ ਅੰਦਰਲੇ ਭੇਦ ਕਹਾਂਗਾ, ਉਹ ਠੀਕ ਹਨ। ਮੈਂ ਸਭ ਦੇ ਸਾਹਮਣੇ ਲੱਖਾਂ ਆਦਮੀ ਬੈਠੇ ਨੇ। ਮੈਂ ਕਹਿ ਰਿਹਾਂ, ਕੋਈ ਇਹਨੂੰ ਦੱਸੋ ਕੋਨਟਰੇਡਿਕਟ ਕਰ ਕੇ ਕਿ ਮੈਂ ਜੋ ਕਹਿ ਰਿਹਾ ਝੂਠ ਹੈ! ਮੈਂ ਦੱਸਾਂਗਾ, ਕਿਥੇ-ਕਿਥੇ ਸ਼ਹਾਦਤ ਇਹਦੀ ਪਈ ਹੈ। ਬੈਠ ਕੇ ਕੇਬਿਨਟ ਨੇ ਕਿਹਾ ਕਿ ਇਲਾਜ ਇਕੋ ਹੀ ਹੈ, ਦੁਬਾਰਾ ਹਿੰਦੂ ਬਣ ਜਾਣ। ਦੁਬਾਰਾ ਹਿੰਦੂ ਕਿਸ ਤਰ੍ਹਾਂ ਬਣਨ? ਉਹਨਾਂ ਕਿਹਾ, ਮਿਸ਼ਨ ਵਾਲੇ ਹਨ, ਜਿਹੜੇ ਰਾਮਾ-ਕ੍ਰਿਸ਼ਨ ਮਿਸ਼ਨ ਵਾਲੇ ਉਹਨਾਂ ਨੂੰ ਕਹੋ ਉਹ ਜਾ ਕੇ ਉਥੇ ਪ੍ਰਚਾਰ ਕਰਨ। ਰਾਮਾ-ਕਿਸ਼ਨ ਮਿਸ਼ਨ ਨੂੰ ਕਿਹਾ, ਭਈ ਤੁਹਾਨੂੰ 2 ਕਰੋੜ ਰੁਪਇਆ ਅਸੀਂ ਹਰ ਸਾਲ ਦੇਵਾਂਗੇ, ਫਿਰ ਲੋੜ ਪਈ ਤਾਂ ਹੋਰ ਵੀ ਦੇਵਾਂਗੇ, ਤੁਸੀਂ ਉਥੇ ਜਾ ਕੇ, ਇਹ ਪ੍ਰਚਾਰ ਕਰੋ। ਉਹ ਪੜ੍ਹੇ-ਲਿਖੇ ਆਦਮੀ ਸੀ। ਉਹਨਾਂ ਨੇ ਸੋਚਿਆ। ਸੋਚ ਕੇ ਕਹਿਣ ਲੱਗੇ, ਉਹਨਾਂ ਨੇ ਜਵਾਬ ਦਿੱਤਾ ਦੋਹਾਂ ਮਹੀਨਿਆਂ ਬਾਅਦ ਇਹ ਕੰਮ ਸਾਡੇ ਕਰਨ ਦਾ ਨਹੀਂ, ਅਸੀਂ ਪ੍ਰਚਾਰ ਕਰਕੇ ਲੋਕਾਂ ਨੂੰ ਧਰਮ ਵਿਚ ਪਰਵਰਿਤ ਨਹੀਂ ਕਰਦੇ, ਅਸੀਂ ਤਾਂ ਜਿਹੜਾ ਹਿੰਦੂ ਧਰਮ ਹੈ, ਇਸ ਦੇ ਜਿਹੜੇ ਉਚਤਮ ਗੁਣ ਹਨ ਉਹਨਾਂ ਦਾ ਪ੍ਰਚਾਰ ਕਰ ਕੇ ਲੋਕਾਂ ਨੂੰ ਪ੍ਰਭਾਵਿਤ ਕਰਦੇ ਹਾਂ। ਸਾਡੇ ਨਿਯਮ ਇਸ ਕਰਕੇ ਬਣੇ ਹੋਏ ਹਨ। ਫਿਰ ਖਾਲਸਾ ਜੀ ਉਹੀ 2 ਕਰੋੜ ਰੁਪਇਆ ਪਹਿਲੇ ਸਾਲ ਤਾਂ 2 ਕਰੋੜ ਮਿਲਿਆ ਸੀ, ਹੁਣ ਮੈਨੂੰ ਪਤਾ

ਨਹੀਂ 20 ਕਰੋੜ ਮਿਲਦਾ ਹੈ ਕਿ 100 ਕਰੋੜ ਮਿਲਦਾ ਹੈ। ਰੁਪਏ ਤਾਂ ਆਮ ਪਏ ਹੋਏ ਹਨ! ਕਾਗਜ਼ ਹੀ ਛਾਪ ਲੈਣੇ ਹਨ! ਉਹਨਾਂ ਫਿਰ ਆਰੀਆ ਸਮਾਜ ਦੇ ਜ਼ਿੰਮੇ ਗੱਲ ਲਾਈ, ਆਰੀਆ ਸਮਾਜ ਦੇ ਪ੍ਰਚਾਰਕ ਨਾਗਾਲੈਂਡ ਵਿਚ ਫਿਰ ਰਹੇ ਹਨ ਕਿੰਨੀ ਕਾਮਯਾਬੀ ਹੋਈ ਹੈ, ਮੈਂ ਕਹਿ ਨਹੀਂ ਸਕਦਾ। ਸੇਕੂਲਿਰਿਜ਼ਮ ਜਿਹੜਾ ਹੈ ਇਹ ਸਾਡੇ ਸਿੱਖਾਂ ਲਈ ਹੈ, ਉਹਨਾਂ ਲਈ ਨਹੀਂ? ਹੁਣ ਛੇ ਮਹੀਨੇ ਹੋਏ ਨੇ, ਹੁਣੇ ਇਕ ਐਕਟ ਬਣਿਆ, ਅਜੇ ਮੰਜ਼ੂਰੀ ਨਹੀਂ ਮਿਲੀ ਰਾਸ਼ਟਰਪਤੀ ਸਾਡੇ ਦੀ। ਐਕਟ ਹੈਗਾ ਇੰਡੀਜਿਸ ਰਿਲੀਜਨ ਪ੍ਰਟੈਕਸ਼ਨ ਐਕਟ। ਜਿਹੜਾ ਪੁਰਾਣਾ ਸਥਾਨਕ ਸਨਾਤਨ ਧਰਮ ਹੈ ਉਸ ਦੀ ਰਖਿਆ ਵਾਸਤੇ ਵਿਧਾਨ ਔਰ ਕਾਨੂੰਨ, ਉਹ ਬਣ ਜਾਵੇਗਾ ਕਿ ਹਿੰਦੂ ਨੂੰ ਜਿਹੜਾ ਵੀ ਕੋਈ ਕਿਸੇ ਹੋਰ ਧਰਮ 'ਚ ਲਿਆਉਣਾ ਚਾਹੇ, ਉਹਨੂੰ ਏਨੀ ਕੈਦ ਤੇ ਏਨਾ ਜੁਰਮਾਨਾ ਹੋਵੇਗਾ। ਇਹ ਸੈਕੂਲਿਰਿਜਮ ਹੈ? ਜਿਹੜੇ ਗੁਰਬਚਨ ਸਿੰਘ ਤੇ ਇਹ ਟਟਪੁੰਜਿਏ ਜਿਹੜੇ ਹੈਗੇ ਨੇ, ਇਹ ਜਦੋਂ ਗੁਰੂਆਂ ਦਾ ਅਪਮਾਨ ਕਰਦੇ ਨੇ, ਸਾਰੇ ਸਿੱਖਾਂ ਦਾ ਮੂੰਹ ਚਿੜਾਂਦੇ ਔਰ ਸਾਡੇ ਕੇਂਦਰਾਂ ਵਿਚ ਜਾ ਕੇ ਸਾਰੇ ਪੰਥ, ਜਿਹੜੇ ਪੰਥ ਨੇ ਇਸ ਖਿਤੇ ਤੇ ਰਾਜ ਕੀਤਾ ਹੋਇਆ ਹੈ ਅਤੇ ਦੋ ਸ਼ਹਿਨਸ਼ਾਈਆਂ ਗਰਾਰਾਤ ਕੀਤੀਆਂ ਹਨ, ਪਠਾਣਾ ਦੀ ਅਤੇ ਮੁਗਲਾਂ ਦੀ ਅਤੇ ਅੰਗਰੇਜ਼ 'ਤੇ ਐਸਾ ਤਹਿਲਕਾ ਮਚਾਇਆ ਕਿ 100 ਸਾਲ ਕੰਬਦੇ ਰਹੇ, ਅੰਗਰੇਜ਼ ਅੰਦਰੋਂ-ਅੰਦਰ ਭਾਵੇਂ ਉਪਰੋਂ ਕੁਝ ਕਰਦੇ ਰਹੇ। ਇਹ ਸਿੱਖ ਸਾਡੇ ਖਿਲਾਫ ਨਾ ਹੋ ਜਾਣ। ਇਸ ਤਰ੍ਹਾਂ ਇਹ ਸਾਡੇ ਧਰਮ ਕੇਂਦਰਾਂ ਵਿਚ ਕਰਦੇ ਨੇ ਔਰ ਜੇ ਅਸੀਂ ਕੁਝ ਕਹੀਏ ਕਹਿੰਦੇ ਨੇ "ਆਪ ਵਹਾਂ ਲੇਨੇ ਕਿਆ ਗਏ ਥੇ।" ਮੈਂ ਖਾਲਸਾ ਜੀ ਸਮਾਂ ਹੈ ਨਹੀਂ ਗੱਲ ਨੂੰ ਬੋਹਤਾ ਵਧਾਉਂਦਾ ਨਹੀਂ ਜੇ ਮੈਂ ਪਹਿਲਾਂ ਬੋਲਦਾ ਤਾਂ ਘੰਟਾ ਤੁਹਾਡੇ ਨਾਲ ਬਹੁਤ ਲੰਬੀਆਂ ਚੌੜੀਆਂ ਗੱਲਾਂ ਕਰਨੀਆਂ ਸਨ। ਹੁਣ ਮੈਂ ਮੁਕਾਉਣਾ ਸਿਰਫ ਇਤਨੀ ਗੱਲ ਕਹਿ ਕੇ ਹੈ। ਉਹ ਪੰਥ ਦੇ ਜਿਹੜੇ ਸਾਡੇ ਮਹਾਨ ਆਗੂ ਹਨ, ਉਹਨਾਂ ਨੂੰ ਵੀ, ਤੁਸੀਂ ਜਿਹੜਾ ਸਾਰਾ ਪੰਥ ਇਕੱਠਾ ਹੋਇਆ ਹੋ ਤੁਹਾਨੂੰ ਵੀ, ਮੈਂ ਮੁਬਾਰਕਵਾਦ ਵੀ ਦੇਂਦਾ ਹਾਂ ਕਿ ਤੁਹਾਡੇ 'ਚ ਅਜੇ ਜਿਹੜੀ ਸਾਹਿਬ ਦਸਮ ਪਾਤਸ਼ਾਹ ਨੇ ਅਗਨੀ ਪ੍ਰਜਵਲਤ ਕੀਤੀ ਹੈ, ਉਹ ਮੌਜੂਦ ਹੈ, ਬੁਝੀ ਨਹੀਂ। ਇਹ ਬੜੀ ਵੱਡੀ ਗੱਲ ਹੈ। ਇਹ ਆਸ 'ਤੇ ਟਿਕੇ ਰਹੋ, ਦਸਮ ਪਾਤਸ਼ਾਹ ਆਪ ਆ ਕੇ ਤੁਹਾਡੀ ਰਕਸ਼ਾ ਕਰਨਗੇ ਤੇ ਕੋਈ ਐਸਾ ਚਮਤਕਾਰ ਦਿਖਾਉਣਗੇ ਕਿ ਜਿਹੜੀ ਭੀੜ 'ਚ ਤੁਸੀਂ ਫਸ ਗਏ ਹੋ, ਜਿਨ੍ਹਾਂ ਮੁਸੀਬਤਾਂ ਦੇ ਵਿਚ ਤੁਸੀਂ ਐਸ ਵੇਲੇ ਘਿਰ ਗਏ ਹੋ ਉਹਨਾਂ ਤੋਂ ਗੁਰੂ ਤੁਹਾਡਾ ਛੁਟਕਾਰਾ ਕਰਾਏਗਾ (ਜੈਕਾਰਾ, ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ) ਤੇ ਦੂਜਾ ਮੈਂ ਸਵਾਲ ਵੀ ਪੁੱਛਦਾ ਹਾਂ ਤੇ ਕਹਿੰਦਾ ਵੀ ਹਾਂ ਸਾਰੇ ਮਤੇ ਪਾਸ ਕੀਤੇ ਨੇ; ਬੜੇ ਚੰਗੇ ਨੇ; ਕਿਸੇ ਮਤੇ ਦੇ ਨਾਲ ਮੈਂ ਅਸਹਿਮਤ ਨਹੀਂ। ਇਹ ਨਹੀਂ ਕਿ ਫਲਾਣੇ ਮਤੇ ਦੇ ਮੈਂ ਵਿਰੁੱਧ ਹਾਂ, ਬੜੇ ਸੋਹਣੇ ਮਤੇ ਪਾਸ ਕੀਤੇ ਹਨ। ਮੈਨੂੰ ਆਗਿਆ ਕਰਦੇ, ਮੈਂ ਉਹਨਾਂ ਦੀ ਪ੍ਰੋੜਤਾ

ਕਰ ਦੇਣੀ ਸੀ। ਜਿਹੜੇ ਮਤੇ ਦੀ ਕਹਿੰਦੇ, ਮੈਂ ਉਹਦੀ ਪ੍ਰੋੜਤਾ ਕਰ ਦੇਣੀ ਸੀ। ਕੋਈ ਮਤਾ ਹੈ ਨਹੀਂ ਸੀ ਐਸਾ ਜਿਹੜਾ ਸਿੱਖਾਂ ਦੇ ਹਿੱਤਾਂ ਵਿਚ ਨਾ ਹੋਵੇ। ਪਰ ਮੈਂ ਇਹਨਾਂ (ਅਕਾਲੀ ਲੀਡਰਾਂ) ਤੋਂ ਪੁੱਛਦਾ ਹਾਂ ਕਿ ਅਸਲੀ ਮਤਾ ਜਿਹੜਾ ਹੈ, ਇਕ ਮਤਾ, ਬੁਨਿਆਦੀ ਮਤਾ, ਮੂਲ ਮਤਾ, ਸਿੱਖ ਜਿਸ ਕੁੜਿੱਕੀ ਵਿਚ ਫਸੇ ਹੋਏ ਹਨ, ਜਿਹੜੀ ਕੁੜਿੱਕੀ ਸਿੱਖਾਂ ਦਾ ਸਰਵਨਾਸ਼ ਕਰਨ ਦੇ ਸਮਰੱਥ ਹੈ, ਜਿਹੜੀ ਕੁੜਿੱਕੀ ਨੇ ਸਿੱਖਾਂ ਦੀ ਸੰਘੀ ਨੂੰ ਘੁੱਟ ਕੇ ਉਹਨਾਂ ਦਾ ਸਾਹ ਐਸ ਵੇਲੇ ਨੱਧ ਤਕ ਲਿਆਂਦਾ ਹੋਇਆ ਹੈ, ਉਹ ਕੁੜਿੱਕੀ ਤੋਂ ਛੁਟਕਾਰਾ ਪਾਉਣ ਲਈ ਤੁਹਾਡੇ ਕੋਲ ਕੋਈ ਚਾਲ, ਕੋਈ ਖਿਆਲ, ਕੋਈ ਮਤਾ ਹੈ? ਬਸ ਇਹੋ ਪ੍ਰਸ਼ਨ ਪੁੱਛ ਕੇ ਮੈਂ ਤੁਹਾਡੇ ਤੋਂ ਅਗਿਆ ਮੰਗਦਾ ਹਾਂ ਤੇ ਕਹਿੰਦਾ ਹਾਂ:

ਵਾਹਿਗੁਰੂ ਜੀ ਦਾ ਖਾਲਸਾ, ਵਾਹਿਗੁਰੂ ਜੀ ਦੀ ਫਤਿਹ॥



# ਅਨੰਦਪੁਰ ਸਾਹਿਬ ਦਾ ਮਤਾ

ਜਦੋਂ ਕਿ ਭਾਰਤ ਦੇ ਸਿੱਖ, ਸਤਾਰ੍ਹਵੀਂ ਸਦੀ ਦੇ ਅੰਤਲੇ ਸਾਲਾਂ ਵਿਚ, ਖਾਲਸਾ ਪੰਥ ਦੀ ਸਾਜਣਾ ਦੇ ਸਮੇਂ ਤੋਂ ਹੀ, ਇਤਿਹਾਸਕ ਤੌਰ 'ਤੇ ਇਕ ਰਾਜਨੀਤਕ ਕੌਮ ਵਜੋਂ ਤਸਲੀਮ ਕੀਤੇ ਗਏ ਹਨ, ਅਤੇ

ਜਦੋਂ ਕਿ ਸਿੱਖ ਕੌਮ ਦਾ ਇਹ ਰੁਤਬਾ, ਕੌਮਾਂਤਰੀ ਪੱਧਰ 'ਤੇ, ਯੂਰਪ ਅਤੇ ਏਸ਼ੀਆ ਦੀਆਂ ਪ੍ਰਮੁੱਖ ਸ਼ਕਤੀਆਂ, ਜਿਵੇਂ ਕਿ ਫਰਾਂਸ, ਇੰਗਲੈਂਡ, ਇਟਲੀ, ਰੂਸ, ਚੀਨ, ਤਿੱਬਤ, ਪਰਸ਼ੀਆ (ਈਰਾਨ), ਅਫ਼ਗਾਨਿਸਤਾਨ, ਨੇਪਾਲ ਅਤੇ ਕੰਪਨੀ ਬਹਾਦਰ, ਫੋਰਟ ਵਿਲੀਅਮ, ਕਲਕੱਤਾ ਵੱਲੋਂ ਉਨ੍ਹੀਵੀਂ ਸਦੀ ਦੇ ਅੱਧ ਤਕ, ਅਤੇ ਫਿਰ ਮੁਲਕ ਛੱਡ ਕੇ ਜਾਂਦੇ ਫਰੰਗੀ, ਹਿੰਦੂ ਕਾਂਗਰਸ ਅਤੇ ਭਾਰਤੀ ਮੁਸਲਮ ਲੀਗ ਵੱਲੋਂ, ਵੀਹਵੀਂ ਸਦੀ ਦੇ ਅੱਧ ਵਿਚ, ਤਸਲੀਮ ਕੀਤਾ ਅਤੇ ਕਬੂਲਿਆ ਜਾ ਚੁੱਕਾ ਹੈ, ਅਤੇ

ਜ਼ਦੋਂ ਕਿ ਹਿੰਦੁਸਤਾਨ ਦੀ ਧੱਕੜ ਬਹੁਗਿਣਤੀ ਨੇ 1950 ਵਿਚ ਮੁਲਕ 'ਤੇ ਇਕ ਅਜਿਹਾ ਸੰਵਿਧਾਨਕ ਇੰਤਜ਼ਾਮ ਠੋਸਿਆ, ਜਿਸ ਨੇ ਕਿ ਸਿੱਖਾਂ ਨੂੰ ਉਹਨਾਂ ਦੀ ਰਾਜਸੀ ਪਛਾਣ ਅਤੇ ਸਭਿਆਚਾਰਕ ਵਿਲੱਖਣਤਾ ਤੋਂ ਸੱਖਣੇ ਕਰ ਦਿੱਤਾ; ਇਸ ਤਰ੍ਹਾਂ ਸਿੱਖਾਂ ਨੂੰ ਰਾਜਸੀ ਤੌਰ 'ਤੇ ਖ਼ਤਮ ਕਰਕੇ ਅਤੇ ਉਹਨਾਂ ਨੂੰ ਆਤਮਕ ਅਤੇ ਸਭਿਆਚਾਰਕ ਗਿਰਾਵਟ ਦੇ ਕੰਢੇ ਲਿਆ ਕੇ, ਬੇਸਿਰ ਪੈਰੇ ਹਿੰਦੂ ਧਰਮ ਦੇ ਖਾਰੇ ਸਾਗਰ ਵਿਚ, ਹਰ ਹੀਲੇ ਡੁੱਬ ਜਾਣ ਅਤੇ ਸਦਾ ਲਈ ਤਬਾਹ ਹੋ ਜਾਣ ਦੀ ਨੌਬਤ ਤਕ ਲੈ ਆਂਦਾ ਹੈ, ਅਤੇ

ਜਦੋਂ ਕਿ ਸਿੱਖਾਂ ਨਾਲ ਪਹਿਲੋਂ ਕੀਤੇ ਸੰਜੀਦਾ ਇਕਰਾਰਨਾਮੇ ਅਤੇ ਸ਼ਰ੍ਹੇਆਮ ਕੀਤੇ ਵਾਅਦਿਆਂ ਨੂੰ ਬੇਲਿਹਾਜ਼ੀ ਨਾਲ ਤੋੜ ਕੇ, ਸਿੱਖਾਂ ਨੂੰ ਜਕੜ ਕੇ ਗ਼ੁਲਾਮ ਬਣਾ ਲਿਆ ਗਿਆ ਹੈ, ਜਦ ਕਿ 1950 ਵਿਚ, ਵਿਧਾਨ ਘਾੜਨੀ ਸਭਾ ਵਿਚ ਸਿੱਖਾਂ ਦੇ ਨੁਮਾਇੰਦਿਆਂ ਨੇ, ਅਜਿਹੇ ਸੰਵਿਧਾਨਕ ਇੰਤਜ਼ਾਮ ਨੂੰ, ਪ੍ਰਵਾਨ ਕਰਨ ਵਾਲੀ ਧਿਰ ਬਣਨ ਤੋਂ ਨਾਂਹ ਕਰ ਦਿੱਤੀ ਸੀ ਅਤੇ ਸੰਵਿਧਾਨ ਦੀ ਮੂਲ ਦਸਤਾਵੇਜ਼ ਉਤੇ ਆਪਣੇ ਦਸਤਖ਼ਤ ਕਰਨ ਤੋਂ ਇਨਕਾਰ ਕਰ ਦਿੱਤਾ। ਸ਼ਰੋਮਣੀ ਅਕਾਲੀ ਦਲ ਸਿੱਖਾਂ ਦੀ ਤਰਫੋਂ ਅਤੇ ਉਹਨਾਂ ਦੇ ਨਾਂ 'ਤੇ ਐਲਾਨ ਕਰਦਾ ਹੈ ਕਿ

ਸਿੱਖ ਆਪਣੇ ਆਪ ਨੂੰ ਹਰ ਵਾਜਬ ਢੰਗ ਨਾਲ ਇਸ ਜ਼ਿੱਲਤ ਭਰੀ ਅਤੇ ਵਿਨਾਸ਼ਕਾਰੀ ਸਥਿਤੀ ਵਿਚੋਂ ਬਚਾਉਣ ਅਤੇ ਅਜ਼ਾਦ ਹੋਣ ਲਈ ਦ੍ਰਿੜ ਸੰਕਲਪ ਹਨ,

ਤਾਂ ਕਿ ਉਹ ਮਾਣ ਨਾਲ ਜਿਊਣ ਨੂੰ ਪੱਕੇ ਤੌਰ 'ਤੇ ਯਕੀਨੀ ਬਣਾ ਸਕਣ ਅਤੇ ਭਾਰਤ ਵਿਚ ਆਪਣੀ ਅਣਖ ਅਤੇ ਸੰਸਾਰ ਦੇ ਇਤਿਹਾਸ ਦੀ ਮੁੱਖ ਧਾਰਾ ਵਿਚ ਸਹੀ ਯੋਗਦਾਨ ਪਾ ਸਕਣ ਦੇ ਆਪਣੇ ਜਮਾਂਦਰੂ ਹੱਕ ਨੂੰ ਬਹਾਲ ਕਰ ਸਕਣ। ਇਸ ਲਈ

ਸਿੱਖ ਮੰਗ ਕਰਦੇ ਹਨ, ਕਿ ਸਭ ਤੋਂ ਪਹਿਲਾਂ ਬਿਨਾਂ ਦੇਰ ਕੀਤਿਆਂ, ਭਾਰਤ ਦੇ ਉੱਤਰ ਵਿਚ ਇਕ ਖ਼ੁਦਮੁਖਤਿਆਰ ਖਿੱਤਾ ਕਾਇਮ ਕੀਤਾ ਜਾਵੇ; ਜਿਥੇ ਕਿ ਦੇਸ਼ ਦੀ ਬੁਨਿਆਦੀ ਨੀਤੀ ਵਜੋਂ, ਸਿੱਖ ਹਿੱਤਾਂ ਦੀ ਸੰਵਿਧਾਨਕ ਤੌਰ 'ਤੇ ਪ੍ਰਮੁੱਖ ਅਤੇ ਖ਼ਾਸ ਅਹਿਮੀਅਤ ਤਸਲੀਮ ਕੀਤੀ ਜਾਵੇ।

ਦੂਸਰਾ, ਇਸ ਖ਼ੁਦਮੁਖਤਾਰ ਖਿੱਤੇ ਵਿਚ ਮੌਜੂਦਾ ਭਾਰਤੀ, ਪੰਜਾਬ ਅਤੇ ਹਰਿਆਣਾ ਦੇ ਕਰਨਾਲ, ਥਨੇਸਰ ਅਤੇ ਅੰਬਾਲਾ ਜ਼ਿਲ੍ਹੇ, ਚੰਡੀਗੜ੍ਹ, ਹਿਮਾਚਲ ਦੇ ਕਾਂਗੜਾ ਜ਼ਿਲ੍ਹੇ ਦੇ ਸਮੇਤ, ਹਰਿਆਣਾ ਅਤੇ ਹਿਮਾਚਲ ਦੇ ਪਿੰਜੌਰ, ਕਾਲਕਾ, ਡਲਹੌਜ਼ੀ, ਨਾਲਾਗੜ੍ਹ ਦੇਸ਼ ਸਿਰਸਾ, ਗੂਹਲਾ ਅਤੇ ਰਤੀਆ ਇਲਾਕੇ ਅਤੇ ਰਾਜਸਥਾਨ ਦਾ ਗੰਗਾਨਗਰ ਜ਼ਿਲ੍ਹਾ ਤਾਂ ਜੋ ਸਿੱਖਾਂ ਦੀਆਂ, ਨਾਲੋਂ ਨਾਲ ਲੱਗਦੀਆਂ, ਪ੍ਰਮੁੱਖ ਅਬਾਦੀਆਂ ਅਤੇ ਜੱਦੀ ਪੁਸ਼ਤੀ ਸਿੱਖ ਇਲਾਕੇ, ਭਾਰਤ ਦੇ ਅਟੁੱਟ ਹਿੱਸੇ ਵਜੋਂ ਇਹ ਖ਼ੁਦਮੁਖਤਿਆਰ ਸਿੱਖ ਖਿੱਤੇ ਵਿਚ ਸ਼ਾਮਲ ਕੀਤੇ ਜਾਣ, ਅਤੇ

ਤੀਸਰਾ, ਇਸ ਖ਼ੁਦਮੁਖਤਿਆਰ ਸਿੱਖ ਖਿੱਤੇ ਨੂੰ, ਵਿਦੇਸ਼ੀ ਮਾਮਲੇ, ਸੁਰੱਖਿਆ, ਕਰੰਸੀ ਅਤੇ ਆਮ ਸੰਚਾਰ ਦੇ ਮਹਿਕਮਿਆਂ ਨੂੰ ਫੈਡਰਲ ਭਾਰਤ ਸਰਕਾਰ ਦੇ ਅਧਿਕਾਰ ਵਿਚ ਛੱਡ ਕੇ, ਸੰਪੂਰਨ ਸੱਤਾ ਨੂੰ ਆਪਣੇ ਹੱਥ ਵਿਚ ਰੱਖਣ ਖ਼ਾਤਰ, ਆਪਣਾ ਅੰਦਰੂਨੀ ਸੰਵਿਧਾਨ ਆਪ ਘੜਨ ਦਾ ਅਧਿਕਾਰੀ ਐਲਾਨ ਕੀਤਾ ਜਾਵੇ।

***ਸਾਹਿਬ ਦਸਮ ਪਾਤਸ਼ਾਹ ਸਭ ਥਾਈਂ ਹੋਹੁ ਸਹਾਇ।'***



## ੧ੴ ਦੇਗ ਤੇਗ ਫਤਿਹ

# ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ

ਸ਼੍ਰੋਮਣੀ ਹਮਾਰੀ ਰਹੇ, ਸੇਵਾ ਚੰਦਾ ਜਾਰੀ ਰਹੇ,
ਸੰਘ ਨਾਲ ਜਾਰੀ, ਥੱਲੇ ਆਰੀਯਾ ਸਮਾਜ ਕੇ।

ਸਿੱਖੀ ਕੀ ਨ ਬਾਤ ਚਲੈ, ਪੰਥ ਕੀ ਨ ਗਾਥ ਚਲੈ,
ਲੂਟ ਦੋਨੋਂ ਹਾਥ ਚਲੈ, ਸੰਗ ਸਾਜ ਬਾਜ ਕੇ।

ਅਕਲ ਕੀ ਨ ਗੱਲ ਰਹੈ, ਇੱਕੋ ਕਾੱਲੀ ਦਲ ਰਹੈ,
ਨਿੱਤ ਤਰਥਲ ਰਹੈ, 'ਜਿੰਦਾਬਾਦ' ਗਾਜ ਕੇ।

ਝੰਡੀ ਵਾਲੀ ਕਾਰ ਰਹੈਂ, ਫੂਲਨ ਕੇ ਹਾਰ ਰਹੈਂ,
ਗੋਲਕੇਂ ਭਰਪੂਰ ਕਰੈਂ, ਸਿੱਖ ਭਾਜ ਭਾਜ ਕੇ।

ਪੰਥ ਕੇ ਦਰਦ ਹਿਤ, ਬੁੱਧੀ ਕੀ ਜੋ ਸੋਧ ਦੇਵੈਂ,
ਨਿਕਟ ਨ ਆਣੇ ਪਾਵੈਂ, ਰਾਜ ਭਾਗ ਕਾਜ ਕੇ।

ਜੱਥੇਦਾਰ ਕਹਿਤ ਬਿਰਾਜੋ ਮਤ ਭਾਜੋ ਸਿੱਖੋ,
ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ॥

*ਪ੍ਰਕਾਸ਼ਕ: ਬੁਰਛਾ ਸੋਧਕ ਭੁਜੰਗੀ ਦਲ (1974)*

